੩੦ਵਾਂ ਸਾਲ

# ਵਰਿਆਮ

ਮਈ ੨੦੦੫




**ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੇ ।....**

ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ।
ਚੌਥੀ ਵਾਰ ਇਸ ਮਹਾਨ ਪੁਰਬ ਦੀ ਸੇਵਾ ਕਰਨ ਵਾਲੇ ਸੰਤ ਰਣਜੀਤ ਸਿੰਘ ਲਸਾੜਾ-ਸੰਤ ਬਹਾਦਰ ਸਿੰਘ ਸੀਹਰਾ ਪਰਿਵਾਰਾਂ ਸਮੇਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਖੁਸ਼ੀਆਂ ਪ੍ਰਾਪਤ ਕਰਦੇ ਹੋਏ ੨੯-ਮਾਰਚ, ੨੦੦੫
ਉਹਨਾਂ ਨਾਲ ਖੜੇ ਹਨ ਸ. ਹਰੀ ਸਿੰਘ (ਪਿਤਾ ਸ. ਰਣਜੀਤ ਸਿੰਘ) ਸ. ਸਰਦਾਰਾ ਸਿੰਘ ਸੀਹਰਾ (ਪਿਤਾ ਸ. ਬਹਾਦਰ ਸਿੰਘ) ਬੀਬੀ ਜਸਬੀਰ ਕੌਰ ਪਤਨੀ ਸ.ਬਹਾਦਰ ਸਿੰਘ ਅਤੇ ਬੀਬੀ ਸਰੋਜ ਪਤਨੀ ਸ. ਰਣਜੀਤ ਸਿੰਘ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,
ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ
ਵਰਿਆਮ ਦੁਆਰਾ ਲਿਖਤ ਪੁਸਤਕ
'ਖਿਲਰੇ ਪੱਤਰੇ' [illegible] ਕਰਦੇ ਹੋਏ।
ਨਾਲ ਹਨ ਸੰਤ [illegible] ਸਿੰਘ ਜੀ।




੧੨ ਵੀਂ ਵਿਸ਼ਵ ਪੰਜਾਬੀ ਕਾਨਫਰੰਸ, ਲਾਹੌਰ, ੨੦੦੫ ਵਿਚ ਸ਼ਿਰਕਤ ਕਰ
ਰਹੇ ਸੱਜਿਓਂ ਖੱਬੇ ਸ੍ਰ. ਤਰਲੋਚਨ ਸਿੰਘ, ਮੈਂਬਰ ਪਾਰਲੀਮੈਂਟ ਅਤੇ ਚੇਅਰਮੈਨ,
ਕੌਮੀ ਘੱਟ ਗਿਣਤੀ ਕਮਿਸ਼ਨ, ਸਾਬਕਾ ਸਦਰ ਪਾਕਿਸਤਾਨ ਸ੍ਰੀ ਰਫ਼ੀਕ ਤਰਾਰ,
ਅਤੇ ਸ੍ਰੀ ਫਖ਼ਰ ਜ਼ਮਾਨ, ਚੇਅਰਮੈਨ, ਵਿਸ਼ਵ ਪੰਜਾਬੀ ਕਾਨਫਰੰਸ



ਸ. ਦਲਜੀਤ ਸਿੰਘ ਕਲਸੀ, ਮੋਸ਼ੀ ਤਨਜ਼ਾਨੀਆਂ ਦੇ
ਸਪੁੱਤਰ ਕੰਵਰਪਾਲ ਸਿੰਘ ਕਲਸੀ ਦਾ ਸ਼ੁਭ ਅਨੰਦ ਕਾਰਜ
ਬੀਬੀ ਬਿੱਟੂ ਸਪੁਤਰੀ ਸ. ਜਸਮੀਤ ਸਿੰਘ ਹੂੰਜਨ,
ਲੁਧਿਆਣਾ (ਪੋਤਰੀ ਸ. ਗੁਰਮੁਖ ਸਿੰਘ) ਨਾਲ ੨੯ ਮਾਰਚ,
੨੦੦੫ ਨੂੰ ਸ੍ਰੀ ਭੈਣੀ ਸਾਹਿਬ ਵਿਖੇ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ।

# ਵਰਿਆਮ

ਮਈ-੨੦੦੫
ਜਿਲਦ-੩੦
ਅੰਕ- ੭


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address: |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ
ਬੈਂਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਪੰਜਾਬੀ ਬੋਲੀ

ਅਸਾਂ ਨਹੀਂ ਭੁਲਾਉਣੀ, ਬੋਲੀ ਹੈ ਪੰਜਾਬੀ ਸਾਡੀ,
ਏਹੋ ਜਿੰਦ ਜਾਨ ਸਾਡੀ, ਮੋਤੀਆਂ ਦੀ ਖਾਨ ਸਾਡੀ,
ਹੱਥੋਂ ਨਹੀਂ ਗੁਆਉਣੀ, ਬੋਲੀ ਹੈ ਪੰਜਾਬੀ ਸਾਡੀ।

ਤੇਰੀ ਮਾਖਿਓਂ ਮਿੱਠੀ ਬੋਲੀ ਦੀ
ਜੀਅ ਕਰਦਿਆ ਸਿਫ਼ਤ ਨਾ ਰਜਦਾ ਹੈ,
ਉਰਦੂ ਹਿੰਦੀ ਦਿਆਂ ਸਾਜ਼ਾਂ ਵਿਚ,
ਸੁਰਤਾਲ ਤੇਰਾ ਹੀ ਵਜਦਾ ਹੈ।

*ਧਨੀ ਰਾਮ ਚਾਤ੍ਰਿਕ*

# ਕ੍ਰਿਕਿਟ ਅਤੇ ਅਮਨ ਦੀ ਸੁਗੰਧ ਸਮੀਰ

ਕ੍ਰਿਕਿਟ ਇਕ ਖੇਡ ਹੈ ਜੋ ਕੁਝ ਉਹਨਾਂ ਹੀ ਦੇਸ਼ਾਂ ਵਿੱਚ ਖੇਡੀ ਜਾਂਦੀ ਹੈ ਜਿਥੇ-ਜਿਥੇ ਕਿਸੇ ਸਮੇਂ ਅੰਗਰੇਜ਼ਾਂ ਦਾ ਰਾਜ ਰਿਹਾ। ਦੂਜੇ ਸ਼ਬਦਾਂ ਵਿਚ ਕਾਮਨਵੈਲਥ ਦੇਸ਼ਾਂ ਤੋਂ ਬਾਹਰ ਨਹੀਂ। ਇਹ ਵਲੈਤ ਦੇ ਲਾਰਡਾਂ ਦੀ ਸ਼ਾਹੀ ਖਰਚੀਲੀ ਖੇਡ ਸੀ । ਭਾਰਤ ਉਪ ਮਹਾਂਦੀਪ ਵਿਚ ਵੀ ਇਹ ਨਵਾਬਾਂ ਅਤੇ ਮਹਾਰਾਜਿਆਂ ਨੇ ਪਹਿਲਾਂ ਅਪਣਾਈ। ਹੁਣੇ ਹੁਣੇ ਭਾਰਤ ਅਤੇ ਪਾਕਿਸਤਾਨ ਵਿੱਚ ਦੋ ਕੁ ਮਹੀਨੇ ਕ੍ਰਿਕਿਟ ਦਾ ਬੁਖਾਰ ਰਿਹਾ ਹੈ। ਟੈਲੀਵੀਯਨ ਦੀ ਆਮਦ ਨੇ ਇਸ ਨੂੰ ਹੋਰ ਵਿਆਪਕ ਬਣਾ ਦਿੱਤਾ ਹੈ। ਇਕ ਇਕ ਮੈਚ ਪੰਜ-ਪੰਜ ਦਿਨ ਦਾ ਅਤੇ ਇਕ ਦਿਵਸੀ ਵੱਖਰੇ। ਸਾਰਾ ਸਾਰਾ ਦਿਨ ਖੇਡ ਚਲਣੀ। ਗੱਲੀ ਮੁਹੱਲੇ ਕੀ ਬਾਜ਼ਾਰਾਂ ਦੀਆਂ ਨੁਕਰਾਂ ਕੀ, ਜਿਹੋ ਜਿਹਾ ਸਰਿਆ ਉਹੋ ਜਿਹੇ ਹੀ ਗੇਂਦ ਬੱਲੇ ਲੈ ਕੇ, ਹੋਇ ਹੋਇ ਕਰਦੇ, ਮੁੰਡੇ ਇਸ ਪਾਸੇ ਲੱਗ ਰਹੇ ਹਨ। ਸਿਖਰਲੇ ਖਿਡਾਰੀਆਂ ਅਤੇ ਟੀ. ਵੀ. ਚੈਨਲਾਂ ਨੂੰ ਮਾਇਆ ਦੇ ਖੁੱਲੇ ਗੱਫੇ ਇਸ ਖੇਡ ਨੇ ਦਿੱਤੇ ਹਨ। ਭਾਰਤ ਅਤੇ ਪਾਕਿਸਤਾਨ ਜੋ ਅਠਵੰਜਾ ਸਾਲ ਪਹਿਲਾਂ ਇਕ ਹੀ ਮੁਲਕ ਸੀ ਅੱਜ ਹਰ ਖੇਤਰ ਵਿਚ ਮੁਕਾਬਲੇ ਦੇ ਸ਼ਰੀਕ ਹਨ। ਇਹ ਖੇਡ ਖਾਸ ਕਰ ਕੇ ਕ੍ਰਿਕਟ ਅਤੇ ਹਾਕੀ ਵਿਚ ਵੀ ਇਕ ਦੂਜੇ ਦੇ ਕੱਟੜ ਵਿਰੋਧੀ ਰਹੇ ਹਨ। ਅਸਲੀ ਜੰਗ, ਹਥਿਆਰਾਂ ਦੀ ਜੰਗ ਵਿਚ ਵੀ ਬਥੇਰਾ ਬਰੂਦ ਚਲਾਇਆ ਹੈ। ਦੋਵੇਂ ਦੇਸ਼ ਪ੍ਰਮਾਣੂ ਹਥਿਆਰਾਂ ਨਾਲ ਵੀ ਲੈਸ ਹਨ। ਇਸੇ ਕਰਕੇ ਦੁਨੀਆ ਭਰ ਵਿਚ ਇਹ ਫਿਕਰ ਮੰਦੀ ਵੀ ਰਹੀ ਹੈ ਕਿ ਕਿਤੇ ਇਨ੍ਹਾਂ ਵਿਚ ਐਟਮੀ ਜੰਗ ਨਾ ਲਗ ਜਾਵੇ।

ਦੋਵੇਂ ਗਰੀਬ ਮੁਲਕ ਹਨ ਅਤੇ ਬਹੁਤਾ ਸਮਾਂ ਅਤੇ ਧਨ ਲੜਾਈਆਂ ਤੇ ਹੀ ਖਤਮ ਕੀਤਾ। ਇਹ ਇਹਨਾਂ ਦੀ ਮਜਬੂਰੀ ਰਹੀ ਹੈ। ਦੁਨੀਆ ਦੇ ਇਤਿਹਾਸ ਵਿਚ ਇਸ ਸਮੇਂ ਵਿਆਪਕ ਤਬਦੀਲੀਆਂ ਆਈਆਂ ਹਨ। ਪੁਰਾਣੇ ਕਿਲ੍ਹੇ ਅਤੇ ਦੀਵਾਰਾਂ ਢਹਿ ਢੇਰੀ ਹੋਏ ਹਨ ਅਤੇ ਇਕੋ ਦੇਸ਼ ਅਮਰੀਕਾ ਦਾ ਇਕ ਛੱਤਰ ਰਾਜ ਕਾਇਮ ਹੋ ਗਿਆ ਹੈ। ਜਿਥੇ ਕਿਤੇ ਇਸ ਦੇਸ਼ ਦੀ ਵਿਰੋਧਤਾ ਹੋਈ ਹੈ ਉਥੇ ਉਥੇ ਹੀ ਵਾਰੋ ਵਾਰੀ ਅਮਰੀਕਾ ਨੇ 'ਸਿੱਧਾ' ਕਰ ਕੇ ਰੱਖ ਦਿੱਤਾ ਹੈ ਜਾਂ ਇਹ ਕੰਮ ਏਜੰਡੇ ਤੇ ਹੈ। ਈਰਾਕ, ਅਫਗਾਨਿਸਤਾਨ ਤਾਂ ਪੱਧਰੇ ਕਰ ਦਿੱਤੇ ਹਨ ਹੁਣ ਈਰਾਨ ਬਾਰੇ ਵੀ ਸੁਣਦੇ ਹਾਂ ਕਿ ਆਨੇ ਬਹਾਨੇ ਉਸ ਦੇ ਗੱਲ ਪੈਣ ਦੀ ਤਿਆਰੀ ਹੈ । ਅਮਰੀਕਾ ਦੇ ਸ਼ਹਿਰ ਨਿਊਯਾਰਕ ਵਿਚ ਟਾਵਰ ਤਬਾਹ ਹੋਣ ਬਾਦ ਅਤੇ ਅਮਰੀਕਾ ਦੀ ਅਤਿਵਾਦ ਵਿਰੁਧ ਸਿਧੀ ਯਲਗਾਰ ਨਾਲ ਪਾਕਿਸਤਾਨ ਦੀ ਪਲਿਸੀ ਵਿਚ ਮਜਬੂਰਨ ਫਰਕ ਆਇਆ ਹੈ। ਕਸ਼ਮੀਰ ਜਿਹੇ ਨਾਜ਼ੁਕ ਮਸਲੇ ਬਾਰੇ ਵੀ ਪਾਕਿਸਤਾਨੀ ਰੌਂ ਵਿਚ ਤਬਦੀਲੀ ਆਈ ਹੈ। ਦੋਸਤੀ ਦੀ ਹਵਾ ਚੱਲ ਪਈ ਹੈ। ਬਹੁਤ ਕੁੱਝ ਹੋ ਰਿਹਾ ਹੈ। ਭਾਰਤ ਅਤੇ ਪਾਕਿਸਤਾਨ ਵਿਚ ਇਕ ਦੂਜੇ ਮੁਲਕ ਵਿਚ ਤੋਰਾ ਫੇਰਾ ਵਧਿਆ ਹੈ। ਦੋਸਤੀ ਦੀਆਂ ਤਾਕਤਾਂ ਤਗੜੀਆਂ ਹੋਈਆਂ ਹਨ। ਕ੍ਰਿਕਿਟ ਮੈਦਾਨ ਵਿਚ ਵੀ ਜਿਥੇ ਇਕ ਦੂਜੇ ਮੁਲਕ ਨੂੰ ਜਿੱਤਨਾ ਦੁਨੀਆ ਜਿੱਤਨ ਵਾਂਗ ਲਿਆ ਜਾਂਦਾ ਸੀ ਹੁਣ ਦੋਸਤੀ ਮੈਚ ਹੋ ਰਹੇ ਹਨ। ਭਾਰਤ ਪਿਛਲੇ ਸੰਸਾਰ ਕੱਪ ਨੂੰ ਜਿਤ ਨਹੀਂ ਸੀ ਸਕਿਆ ਪਰ ਭਾਰਤੀ ਖਿਲਾੜੀ ਇਸ ਗੱਲ ਤੇ ਬੁੱਕਦੇ ਸਨ ਕਿ ਅਸੀਂ ਪਾਕਿਸਤਾਨ ਨੂੰ ਤਾਂ ਹਰਾ ਹੀ ਦਿੱਤਾ ਹੈ। ਪਿਛਲੇ ਸਾਲ ਭਾਰਤ ਦੀ ਟੀਮ ਪਾਕਿਸਤਾਨ ਗਈ ਸੀ ਤੇ ਉਥੇ ਉਹਨਾਂ ਦੇ ਦੇਸ਼ ਵਿਚ ਹੀ ਪਾਕਿਸਤਾਨ ਨੂੰ ਹਰਾ ਆਈ ਸੀ ਅਤੇ ਵਾਪਸੀ ਤੇ ਅਥਾਹ ਸੁਆਗਤ ਹੋਇਆ ਸੀ। ਹੁਣ ਪਾਕਿਸਤਾਨ ਦੀ ਟੀਮ ਨੇ ਵੀ ਇਵੇਂ ਹੀ ਕੀਤਾ ਹੈ। ਭਾਰਤੀ 'ਸ਼ੇਰਾਂ' ਨੂੰ ਆਪਣੇ ਘਰ ਵਿਚ ਹੀ ਪਰਾਜਤ ਕਰ ਦਿੱਤਾ ਹੈ। ਦੋਸਤੀ ਦੇ ਖੇਤਰ ਵਿਚ ਬਰਾਬਰ ਹੋ ਗਏ।

ਪਰ ਇਸ ਕ੍ਰਿਕਿਟ ਦੀ ਖੇਡ ਦੇ ਬਹਾਨੇ ਹੋਰ ਵੀ ਬਹੁਤ ਕੁੱਝ ਮਹੱਤਵ ਪੂਰਨ ਹੋਇਆ ਹੈ। ਪਾਕਿਸਤਾਨ ਦੇ ਸਦਰ ਜਨਾਬ ਪਰਵੇਜ਼ ਮੁਸ਼ੱਰਫ ਜੋ ਚਰ ਸਾਲ ਪਹਿਲਾਂ ਆਗਰਾ ਸਿਖਰ ਸੰਮੇਲਣ ਵਿੱਚੋ ਹੀ ਛੱਡ ਕੇ ਚਲੇ ਗਏ ਸੀ ਉਹ ਹੁਣ ਕ੍ਰਿਕਿਟ ਦੇ ਬਹਾਨੇ ਭਾਰਤ ਵਿਚ ਆਏ ਹਨ। ਪਿਛਲੀ ਵਾਰ ਉਹ ਅਜਮੇਰ ਸ਼ਰੀਫ ਦੀ ਯਾਤਰਾ

ਵੀ ਛੱਡ ਗਏ ਸੀ ਇਸ ਵਾਰ ਉਹ ਸ਼ੁਰੂ ਹੀ ਅਜਮੇਰ ਸ਼ਰੀਫ ਦੀ ਯਾਤਰਾ ਨਾਲ ਹੋਏ ਹਨ। ਉਹਨਾਂ ਨੇ ਦੁਆ ਵੀ ਮੰਗੀ ਅਮਨ ਲਈ ਅਤੇ ਮਸਲਾ ਅਮਨ ਨਾਲ ਹੱਲ ਕਰਨ ਦਾ ਅਹਿਦ ਕੀਤਾ। ਦਿੱਲੀ ਵਿਚ ਸਾਂਝਾ ਬਿਆਨ ਵੀ ਜਾਰੀ ਹੋਇਆ ਹੈ। ਸ੍ਰੀਨਗਰ ਮੁਜ਼ਫਰਾਬਾਦ ਵਿਚ ਬੱਸ ਵੀ ਚੱਲੀ ਹੈ ਅਤੇ ਹੋਰ ਥਾਵਾਂ ਨੂੰ ਸੜਕ ਜਾਂ ਰੇਲ ਨਾਲ ਜੋੜਿਆ ਜਾ ਰਿਹਾ ਹੈ। ਜਾਪਦਾ ਹੈ ਹੁਣ ਮਿਲਣ ਰੁੱਤ ਆ ਗਈ ਹੈ। ਦਿੱਲੀ ਤੋਂ ਬਾਦ ਹੁਣ ਇੰਡੋਨੇਸ਼ੀਆ ਵਿਚ ਵੀ ਭਾਰਤ-ਪਾਕਿਸਤਾਨ ਦੇ ਮੁੱਖੀ ਮਿਲੇ ਹਨ। ਇੰਡੋਨੇਸ਼ੀਆ ਉਹ ਦੇਸ਼ ਹੈ ਜਿਥੇ ਕਦੇ ਗੁੱਟ ਨਿਰਲੇਪ ਦੇਸ਼ਾਂ ਦੀ ਇਕਠੀ ਆਵਾਜ਼ ਆਈ ਸੀ ਅਤੇ ਬਾਂਡੂੰਗ ਕਾਨਫਰੰਸ ਹੋਈ ਸੀ।

ਜੇ ਭਾਰਤ ਪਾਕਸਤਾਨ ਅਮਨ ਦਾ ਰਾਹ ਸਚੀਂ ਅਪਣਾ ਲੈਂਦੇ ਹਨ ਤਾਂ ਖੁਸ਼ਹਾਲੀ ਇਥੋਂ ਦੇ ਲੋਕਾਂ ਦੇ ਪੈਰ ਚੁੰਮੇਗੀ। ਚੰਗੀ ਗੱਲ ਹੈ ਕਿ ਚੀਨ ਨਾਲ ਵੀ ਬਹੁਤ ਮੁਹੱਬਤੀ ਗੱਲਾਂ ਹੋਈਆਂ ਹਨ। ਇਹਨਾਂ ਮੁਲਕਾਂ ਵਿਚ ਨਾਲ-ਨਾਲ ਚੱਲਣ ਦਾ ਵਿਚਾਰ ਕੇਵਲ ਇਸ ਖਿੱਤੇ ਵਿਚ ਹੀ ਨਹੀਂ ਦੁਨੀਆ ਵਿਚ ਵੀ ਅਮਨ ਦਾ ਸਬੱਬ ਬਣ ਸਕਦਾ ਹੈ। ਇਹ ਹੀ ਲੋਕਾਂ ਦੀ ਆਵਾਜ਼ ਵੀ ਹੈ। ਏਸ਼ੀਆ ਤੇ ਅਫਰੀਕਾ ਦੇ ਲੋਕਾਂ ਦਾ ਏਕਾ ਅਤੇ ਦੋਸਤੀ ਦਾ ਪੀਡਾ ਹੋਣਾ ਸਮੇਂ ਦੀ ਲੋੜ ਹੈ। ਜੇ ਇਹ ਗੱਲ ਹੋ ਜਾਵੇ ਭਾਵੇਂ ਕਿਸੇ ਬਹਾਣੇ, ਚਾਹੇ ਕ੍ਰਿਕਟ ਦੇ ਬਹਾਨੇ ਹੀ ਸਹੀ ਇਹ ਅਮਨ ਦੀ ਸੁਗੰਧ ਬਹੁਤ ਸੁਆਗਤ ਯੋਗ ਹੈ।

ਅੰਤਰਰਾਸ਼ਟਰੀ ਪੱਧਰ ਤੇ ਤਾਂ ਫਿਜ਼ਾ ਸੁਖਾਵੀਂ ਹੋ ਗਈ ਹੈ ਪਰ ਘਰੇਲੂ ਖੇਤਰ ਵਿਚ ਸਿਆਸੀ ਪਾਰਟੀਆਂ ਦਾ ਵੈਰ ਨਵੀਆਂ ਡੂੰਘਾਣਾਂ ਛੋਹ ਗਿਆ ਹੈ। ਪਾਰਲੀਮੈਂਟ ਵਿਚ ਨਿੱਤ ਹੰਗਾਮੇ, ਰੋਸ ਧਰਨੇ ਅਤੇ ਕਾਰਵਾਈ ਜਾਮ ਕਰਨ ਦੀਆਂ ਘਟਨਾਵਾਂ ਆਮ ਹਨ। ਵਾਰਤਾਲਾਪ ਬੋਲ ਬੁਲਾਰੇ ਦੀ ਪੱਧਰ ਤਕ ਨੀਵਾਂ ਹੋ ਗਿਆ ਹੈ। ਜੇ ਇਹਨਾਂ ਪਾਰਟੀਆਂ ਨੂੰ ਵੀ ਕ੍ਰਿਕਟ ਦੇ ਮਾਧਿਅਮ ਰਾਹੀਂ ਜਾਂ ਕਿਸੇ ਖੇਡ, ਕੁਸ਼ਤੀ ਆਦਿਕ ਦੇ ਮੁਕਾਬਲਿਆਂ ਵਿੱਚ ਤਬਦੀਲ ਕੀਤਾ ਜਾ ਸਕੇ ਤਾਂ ਕੀ ਹਰਜ ਹੈ। ਜਨਤਾ ਦਾ ਦਿਲਪਰਚਾਵਾ ਵੀ ਹੋ ਜਾਵੇਗਾ ਅਤੇ ਸਿਆਸੀ ਧਿਰਾਂ ਦੀ ਜ਼ੋਰ ਅਜ਼ਮਾਈ ਸੌਖੀ ਹੋ ਜਾਵੇਗੀ। ਨਾਲ ਮੀਡੀਆ ਦੇ ਵੀ ਵਾਰੇ ਨਿਆਰੇ ਹੋ ਜਾਣਗੇ।

*—ਜਗਦੀਸ਼ ਸਿੰਘ*

---

# ਸਜਿੰਦ ਬਿਰਤਾਂਤ 'ਖਿੱਲਰੇ ਪੱਤਰੇ'

## ਵਰਿਆਮ ਸਿੰਘ ਸੰਧੂ

'ਖਿੱਲਰੇ ਪੱਤਰੇ' ਜਗਦੀਸ਼ ਸਿੰਘ ਦੇ ਪ੍ਰਮਾਣਿਕ ਜੀਵਨ ਅਨੁਭਵ ਦੀ ਅਜਿਹੀ ਸਹਿਜ, ਸੰਤੁਲਤ, ਸੁੰਦਰ ਤੇ ਸਜਿੰਦ ਝਾਕੀ ਹੈ, ਜਿਸ ਵਿਚ ਸੰਜਮ ਵੀ ਹੈ ਤੇ ਸੰਖੇਪਤਾ ਵੀ, ਨਿਰ-ਉਚੇਚਤਾ ਵੀ ਹੈ ਤੇ ਸਾਹਿਤਕਤਾ ਵੀ, ਮਿੱਠੀ ਮਸ਼ਕਰੀ ਵੀ ਹੈ ਤੇ ਵਿਅੰਗ ਵੀ ਤੇ ਦਿਲਾਂ 'ਚ ਛੇਕ ਕਰਨ ਵਾਲਾ ਡੂੰਘਾ ਦਰਦ ਵੀ।

ਸਹਿਜ ਸਾਧਾਰਣ ਢੰਗ ਨਾਲ ਬੜੀ ਡੂੰਘੀ ਗੱਲ ਕਰਨ ਦੀ ਕਲਾ ਦਾ ਪਰਮਾਣ 'ਖਿਲਰੇ ਪੱਤਰੇ' ਦੇ ਪਹਿਲੇ ਕਾਂਡ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਜਦੋਂ ਜਗਦੀਸ਼ ਸਿੰਘ 'ਦੇਸ਼ ਦੀ ਆਜ਼ਾਦੀ' 'ਤੇ 'ਪੰਜਾਬ ਦੀ ਵੰਡ ਦੀ ਭਿਆਨਕ ਤਬਾਹੀ ਨੂੰ ਆਪਣੇ ਸਾਈਕਲ ਦੇ ਹਵਾਲੇ ਨਾਲ ਬਿਆਨ ਕਰਦਾ ਹੈ। ਦਹਾਕੇ ਬੀਤ ਜਾਣ 'ਤੇ ਵੀ ਜਗਦੀਸ਼ ਸਿੰਘ ਨੇ ਉਸ ਸਾਈਕਲ ਦੇ 'ਕਰੰਗ' ਨੂੰ ਕੂੜ-ਕਬਾੜ ਸਮਝ ਕੇ ਜੇ ਬਾਹਰ ਨਹੀਂ ਸੁੱਟਿਆ ਤਾਂ ਇਸਦਾ ਕਾਰਨ ਉਸ ਦਾ ਬਹੁਤ ਹੀ ਸੰਵੇਦਨਸ਼ੀਲ ਹੋਣਾ ਹੈ। ਕਿਸੇ ਸਮੇਂ ਜ਼ਿੰਦਗੀ ਵਿਚ ਕਦੀ ਆਪਣੀਆਂ ਰਹੀਆਂ ਵਸਤਾਂ ਨੂੰ ਏਨਾ ਮੋਹ-ਮਾਣ ਤੇ ਮੁਹੱਬਤ ਦੇਣ ਵਾਲਾ ਵਿਅਕਤੀ ਇਨਸਾਨੀ ਜ਼ਿੰਦਗੀ ਨੂੰ ਕਿਵੇਂ ਡੁੱਬ ਕੇ ਮੁਹੱਬਤ ਕਰਦਾ ਹੋਵੇਗਾ, ਇਹ ਉਸ ਦੇ ਨਿੱਜੀ ਜਾਣੂ ਤਾਂ ਜਾਣਦੇ ਹੀ ਹਨ ਪਰ ਇਕ ਪਾਠਕ ਵਜੋਂ ਉਸਦਾ ਨਵਾਂ ਬਣਿਆ ਜਾਣੂ ਵੀ ਇਹ ਸਹਿਜੇ ਹੀ ਮਹਿਸੂਸ ਕਰ ਲੈਂਦਾ ਹੈ ਕਿ ਇਸ ਰਚਨਾ ਵਿਚ ਵੀ ਉਹ ਕਿਸੇ ਨੂੰ ਦੁਸ਼ਮਣ ਸਮਝਣ ਵਾਲੀ ਨਫਰਤ ਦਾ ਸ਼ਿਕਾਰ ਨਹੀਂ ਹੁੰਦਾ ਭਾਵੇਂ ਕਿ ਨਫਰਤ ਦੇ ਮਾਹੌਲ ਵਿਚ ਤਬਾਹ ਹੋ ਰਹੀ ਮਨੁੱਖਤਾ ਦਾ ਬਿਰਤਾਂਤ ਸਿਰਜਣ ਤੋਂ ਹੀ ਉਹ ਗੱਲ ਨੂੰ ਅੱਗੇ ਤੋਰਦਾ ਹੈ। ਸਗੋਂ ਇਸ ਰਚਨਾ ਦੀ ਸਭ ਤੋਂ ਪਹਿਲੀ ਖ਼ੂਬੀ ਹੀ ਇਹੋ ਹੈ ਕਿ ਲੇਖਕ ਇਕ ਵਿੱਥ 'ਤੇ ਉੱਚਾ ਖੜੋ ਕੇ ਤੇ ਭੀੜ ਤੋਂ ਅੱਲਗ ਹੋ ਕੇ ਸਮੁੱਚੇ ਵਰਤਾਰੇ ਨੂੰ ਨਿਹਾਰਦਾ ਹੈ। ਉਹ ਕਿਸੇ ਇਕ ਧਿਰ ਨੂੰ ਹੀ ਚੰਗਾ ਜਾਂ ਮਾੜਾ ਨਹੀਂ ਆਖਦਾ ਪਰ ਇਸ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਉਹ ਗ਼ਲਤ ਨੂੰ ਗ਼ਲਤ ਨਾ ਆਖਦਾ ਹੋਵੇ।

ਆਪਣੇ ਸਾਈਕਲ ਨੂੰ ਇਤਿਹਾਸ ਦਾ ਚਿਹਨ ਸਮਝਦਾ

ਹੋਇਆ ਉਹ ਜਿਸ ਕੌਸ਼ਲਤਾ ਨਾਲ ਬਹੁਤੇ ਨੂੰ ਥੋੜ੍ਹੇ ਵਿਚ ਸਮੇਟਦਾ ਹੈ ਉਥੇ 'ਕਿਸੇ ਦੀ ਆਜ਼ਾਦੀ' ਤੇ 'ਕਿਸੇ ਹੋਰ ਦੀ ਬਰਬਾਦੀ' ਦਾ ਕਠੋਰ ਵਿਅੰਗ ਵੀ ਸਰਲ ਸਹਿਜ ਅੰਦਾਜ਼ ਵਿਚ ਸਿਰਜ ਜਾਂਦਾ ਹੈ।

"ਬੀਤੇ ਇਤਿਹਾਸ ਦੀ ਗੱਲ ਓਨੀ ਕੋਈ ਇਕ ਕਿਤਾਬ ਨਹੀਂ ਦਸਦੀ, ਜਿਨਾਂ ਇਹ। ਸੰਨ ਸੰਤਾਲੀ ਦੇ ਘਲੂਘਾਰੇ ਵਿਚ ਇਹਦਾ ਵੀ ਛੋਟਾ ਜਿਹਾ ਰੋਲ ਸੀ ਪਰ ਬੜਾ ਮਹੱਤਵ ਪੂਰਨ। ਅੱਧੀ ਰਾਤ ਨੂੰ ਜਦੋਂ ਪੰਡਿਤ ਨਹਿਰੂ ਬੋਲ ਰਿਹਾ ਸੀ ਕਿ ਕੌਮਾਂ ਦੀ ਜ਼ਿੰਦਗੀ ਵਿਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇਕ ਯੁੱਗ ਚੋਂ ਦੂਸਰੇ ਵਿਚ ਪਰਵੇਸ਼ ਕਰਦੇ ਹਾਂ ਤਾਂ ਉਦੋਂ ਇਹ ਸਾਈਕਲ ਪਗਡੰਡੀਆਂ, ਖੇਤਾਂ ਵਿਚ ਸਫ਼ਰ ਕਰ ਰਿਹਾ ਸੀ ਇਹਨੇ ਇਕ ਸਫ਼ਰ ਤੈਅ ਕੀਤਾ ਸੀ ਜਿਸਦਾ ਰਾਹ ਅੱਗ ਲੱਗੇ ਪਿੰਡਾਂ, ਬੋ ਮਾਰਦੇ ਮੁਰਦਿਆਂ, ਚਿੱਕੜਾਂ ਅਤੇ ਦਲਦਲਾਂ ਵਿੱਚੋਂ ਲੰਘਦਾ ਸੀ।"

ਇਹਨਾਂ ਸਤਰਾਂ ਵਿਚ ਬਹੁਤ ਕੁਝ ਅਣਲਿਖਿਆ ਪਿਆ ਹੈ। ਇਸ ਵਿਚ ਇਤਿਹਾਸ ਵੀ ਹੈ ਤੇ ਹਕੀਕਤ ਵੀ। ਮਾਨਸਿਕ ਵਾਤਾਵਰਣ ਵੀ ਹੈ ਤੇ ਪ੍ਰਕਿਰਤਕ ਵਾਤਾਵਰਣ ਵੀ। ਸਾਦਗੀ ਵੀ ਹੈ ਤੇ ਡੂੰਘਾਈ ਵੀ। ਇਹੋ 'ਤਾਂ ਉਤਮ ਲਿਖਤ ਦੀ ਪਛਾਣ ਹੁੰਦੀ ਹੈ।

ਸੁਹਿਰਦ ਭਾਵੀ ਜਗਦੀਸ਼ ਸਿੰਘ ਮਾਸੂਮ ਨਿਰਛਲ ਨਜ਼ਰ ਤੇ ਡੂੰਘੇ ਆਤਮਕ ਲਗਾਓ ਨਾਲ ਸਮੁੱਚੇ ਚੌਗਿਰਦੇ ਨੂੰ ਘੋਖਦਾ ਪੜਤਾਲਦਾ ਹੈ। ਉਸ ਨੂੰ ਪੰਜਾਬ ਦਾ ਸਮੁੱਚਾ ਸੰਗਠਿਤ ਭਾਈਚਾਰਾ ਨਜ਼ਰ ਆਉਂਦਾ ਹੈ ਜਿਥੇ ਹਰੇਕ ਰੰਗ, ਜਾਤ ਤੇ ਮਜ਼੍ਹਬ ਭੰਗੜੇ ਦੀ ਤਾਲ 'ਤੇ ਪੰਜਾਬ ਦੀ ਥਿਰਕਦੀ ਜਵਾਨੀ ਬਣ ਕੇ ਨੱਚ ਉਠਦੇ ਸਨ; ਜਿਥੇ ਜਥੇਦਾਰ ਅਤਰ ਸਿੰਘ ਦਾ ਦੀਵਾਨ ਲਾਉਣ ਆਉਣਾ ਸੁਣ ਕੇ ਨਾਮਧਾਰੀ, ਅਕਾਲੀ, ਹਿਦੂ ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਂਦਾ ਸੀ, ਜਿਥੇ ਸਲੀਮਾ ਤੇ ਜਗਦੀਸ਼ ਇਕ ਦੂਜੇ ਦੇ ਭਾਵੇ ਆਪਣੇ ਸਨ। ਜਿਥੇ ਸਾਰਾ 'ਢੇ' ਪਿੰਡ ਇੱਕ ਸੀ। 'ਢੇ' ਪਿੰਡ ਇਥੇ ਪੰਜਾਬ ਅਤੇ ਮੁਲਕ ਦਾ ਚਿਹਨ ਹੈ। ਹਾਲਾਤ ਬਦਲੇ, 'ਪਾਕਿਸਤਾਨ ਜ਼ਿੰਦਾਬਾਦ' 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਅਰੇ ਲੱਗਣੇ ਸ਼ੁਰੂ ਹੋ ਗਏ। ਘੁੱਗ ਵਸਦਾ ਸਾਂਝਾ ਪਿੰਡ ਖੱਖੜੀਆਂ ਵਾਂਗ ਖਿੰਡਣ ਲੱਗਾ। 'ਢੇ' ਇਕ ਇਕਾਈ ਦੀ ਸ਼ਕਲ ਵਿਚ ਭਰਾਵਾਂ ਵਾਂਗ ਇਕ-ਰੂਪ ਵੱਸਦੇ 'ਢੇ-ਵਾਸੀਆਂ' ਦਾ ਨਾ ਰਹਿ ਗਿਆ। ਇਹ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦਾ ਪਿੰਡ ਹੋ ਗਿਆ। ਲੇਖਕ ਦੇ ਆਪਣੇ ਸ਼ਬਦਾਂ ਵਿਚ "ਜਦੋਂ ਅਸੀਂ ਸਕੂਲ ਜਾਂਦੇ ਤਾਂ ਪਹਿਲਾਂ ਅਸੀਂ ਸਾਰੇ ਢੇ ਵਾਲੇ ਹੁੰਦੇ ਸਾਂ ਪਰ ਹੁਣ ਮੁਸਲਮਾਨ ਤੇ ਸਿੱਖ ਹੁੰਦੇ ਜਾ ਰਹੇ ਸਾਂ"।

ਤੇ ਫੇਰ ਸਚਮੁੱਚ ਮੁਲਕ ਵੀ 'ਹਿੰਦੂ-ਸਿੱਖ ਤੇ ਮੁਸਲਮਾਨ' ਹੋ ਗਿਆ। ਲੋਕਾਂ ਦੇ ਹੱਥਾਂ ਵਿਚ ਛਵੀਆਂ ਤੇ ਬਲ੍ਹਮਾਂ ਆ ਗਈਆਂ। ਕਿਸੇ ਨਾ ਕਿਸੇ ਮੁਸਲਮਾਨ ਜਾਂ ਹਿਦੂ-ਸਿੱਖ ਦਾ ਕਤਲ ਕਰਨਾ ਯੋਗਤਾ ਦਾ ਸਰਟੀਫੀਕੇਟ ਸਮਝਿਆ ਜਾਣ ਲੱਗਾ। ਇਸ ਖ਼ੌਫ਼ਨਾਕ ਤੇ ਜ਼ਹਿਰੀਲੇ ਮਾਹੌਲ ਨੇ ਮਾਸੂਮ ਜਗਦੀਸ਼ ਦੇ ਹੱਥਾਂ ਵਿਚ ਵੀ ਬਰਛੀ ਫੜਾ ਦਿੱਤੀ।

ਇਸ ਰਚਨਾ ਦੀ ਸਭ ਤੋਂ ਵਡੇਰੀ ਪ੍ਰਾਪਤੀ ਹੈ ਉਸ ਕਾਫ਼ਲੇ ਦਾ ਦਿਲ ਨੂੰ ਭੁਣ ਤੇ ਹਲੂਣ ਜਾਣ ਵਾਲਾ ਦਰਦਨਾਕ ਬਿਰਤਾਂਤ। ਪਰ ਲੇਖਕ ਦੀ ਦ੍ਰਿਸ਼ਟੀ ਇਸ ਦੁੱਖ 'ਤੇ ਭਿਆਨਕ ਤਬਾਹੀ ਨੂੰ ਬਿਆਨ ਕਰਦਿਆਂ ਇਸ ਤੋਂ ਪਾਰ ਜਾਣ ਦੀ ਗੱਲ ਕਰਦੀ ਹੈ। ਉਹ ਜੜ੍ਹਾਂ ਤੋਂ ਟੁੱਟ ਕੇ ਵੀ ਮੁੜ ਜੜ੍ਹਾਂ ਗੱਡ ਸਕਣ ਦੀ ਮਨੁੱਖੀ ਹਿੰਮਤ ਨੂੰ ਪਛਾਣਦੀ ਹੈ। ਭੁੱਖ ਨਾਲ ਵਿਲਕਦੇ ਕੁਲਦੀਪ ਲਈ ਉਸਦੇ ਪਿਤਾ ਵੱਲੋਂ ਰੋਟੀ ਦਾ ਟੁੱਕੜਾ ਮੰਗਣ ਲਈ ਸ੍ਵੈ-ਮਾਣ ਨੂੰ ਗਵਾਉਣਾ ਤੇ ਹਰੇਕ ਵੱਲੋਂ ਨਾਂਹ ਸੁਣ ਕੇ ਅਪਮਾਨਤ ਹੋਣਾ, ਉਸ ਸੰਕਟ ਕਾਲੀਨ ਦੌਰ ਵਿਚ ਮਾਨਵੀ ਮੁੱਲਾਂ ਦੇ ਗ਼ਰਕ ਜਾਣ ਦੀ ਗਵਾਹੀ ਵੀ ਹੈ ਪਰ ਇਸੇ ਸਮੇਂ ਕਿਸੇ ਮਾਈ ਦੀ ਆਵਾਜ਼ ਕਿ 'ਬੱਚਾ ਰੋਂਦਾ ਹੈ ਤਾਂ ਇਸ ਨੂੰ ਰੋਟੀ ਦਿਓ' ਪੰਜਾਬ ਦੀ ਜਗਦੀ-ਜਾਗਦੀ ਆਤਮਾ ਦੀ ਆਵਾਜ਼ ਬਣ ਕੇ ਉਭਰਦੀ ਹੈ। ਉਸ ਪੰਜਾਬ ਦੀ ਜੋ ਆਪਣਿਆਂ ਨੂੰ ਕਤਲ ਵੀ ਕਰਦਾ ਹੈ ਪਰ ਉਹਨਾਂ ਲਈ ਕੁਰਬਾਨ ਹੋਣਾ ਵੀ ਜਾਣਦਾ ਸੀ। ਅਤਿ ਦੇ ਡੂੰਘੇ ਹਨੇਰੇ ਵਿਚ ਚਾਨਣ ਦੀ ਲੀਕ ਵੇਖ ਸਕਣ ਵਾਲੀ ਲੇਖਕ ਦੀ ਦ੍ਰਿਸ਼ਟੀ ਵਿਚ ਕਿਸੇ ਦਿਖਾਵੇ ਦੀ ਪ੍ਰਗਤੀਸ਼ੀਲਤਾ ਨਹੀਂ। ਕਾਫ਼ਲੇ 'ਚ ਮੀਂਹ ਤੋਂ ਬਚਣ ਲਈ ਮਾਰੇ ਭੂੰਬਾਂ ਵਿਚੋਂ 'ਆਪਣੇ ਪਰਨਾਲੇ ਨੂੰ ਪਾਸੇ ਰੱਖਣ' ਦਾ ਵੇਰਵਾ ਲੇਖਕ ਦੀ ਉਸ ਬਰੀਕ ਬੁੱਧ ਵੱਲ ਸੰਕੇਤ ਹੈ ਜੋ ਮਹਾਂ-ਭੁਚਾਲ ਦੀ ਤਬਾਹੀ ਵਿਚ ਵੀ ਪੰਜਾਬੀਆਂ ਦੀ ਸਹਿਜ ਸੰਤੁਲਿਤ ਰਹਿ ਸਕਣ ਤੇ ਦੁੱਖ ਵਿਚ ਵੀ ਆਪਣੇ 'ਤੇ ਹੱਸ ਸਕਣ ਦੀ ਸਮਰਥਾ ਦਾ ਬਿਆਨ ਹੈ।

ਅਗਲਾ ਬਿਰਤਾਂਤ 'ਵੇਰ ਮਹਿਕੀ ਜ਼ਿੰਦਗੀ' ਤੋਂ ਸ਼ੁਰੂ ਹੋ ਕੇ ਆਜ਼ਾਦੀ ਤੋਂ ਬਾਦ ਉਠੀਆਂ ਲਹਿਰਾਂ ਤੇ ਵਿਚਾਰਾਂ ਦੇ ਟਕਰਾਵਾਂ ਅਤੇ ਤਣਾਵਾਂ ਨੂੰ ਵੀ ਬਿਆਨਦਾ ਹੈ ਤੇ ਹੌਲੀ-ਹੌਲੀ ਉਸਰ ਰਹੀ ਸਭਿਅਤਾ ਨੂੰ ਵੀ; ਪਿੰਡ ਤੋਂ ਸ਼ਹਿਰ ਬਣਦੇ ਜਲੰਧਰ ਨੂੰ ਵੀ ਤੇ ਸਾਹਿਤਕ ਤੇ ਸਭਿਆਚਾਰਕ ਲਹਿਰਾਂ ਨੂੰ ਵੀ। ਉਸਦੀ ਇਸ ਰਚਨਾ ਵਿਚ ਉਸਦਾ ਆਪਾ ਵੀ ਹੈ, ਪੰਜਾਬ ਦਾ ਇਤਿਹਾਸ ਵੀ, ਜੁਗ-ਗਰਦੀਆਂ ਦਾ ਵੇਰਵਾ ਵੀ, ਤੇ ਨਾਮਧਾਰੀਆਂ ਦਾ ਸਭਿਆਚਾਰ ਵੀ। ਬਹੁਤ ਕੁਝ ਕਿਹਾ ਹੈ ਲੇਖਕ ਨੇ ਪਰ ਬਹੁਤ ਥੋੜ੍ਹੇ ਵਿਚ।

ਸਦਾ ਲਈ ਚੇਤਿਆਂ ਵਿਚ ਵੱਸੇ ਰਹਿਣ ਵਾਲਾ ਇਹ ਬਿਰਤਾਂਤ ਸਿਰਜਣ ਲਈ ਜਗਦੀਸ਼ ਸਿੰਘ ਵਧਾਈ ਦਾ ਪਾਤਰ ਹੈ ਤੇ ਥੋੜ੍ਹਾ ਜਿਹਾ ਮਾਣ ਇਸ ਲਿਖਤ ਦੇ ਲਿਖੇ ਜਾਣ ਲਈ ਮੈਂ ਵੀ ਲੈ ਲੈਂਦਾ ਹਾਂ ਕਿਉਂਕਿ ਉਸਨੇ ਇਹਨਾਂ ਪੱਤਰਿਆਂ ਨੂੰ ਲਿਖਣਾ ਮੇਰੇ ਆਖੇ ਹੀ ਸ਼ੁਰੂ ਕੀਤਾ ਸੀ।

# ਪ੍ਰਿੰ. ਬੇਅੰਤ ਕੌਰ ਦੀ ਵਾਰਤਕ ਸ਼ੈਲੀ, ਵਿਧੀ ਤੇ ਗਿਆਨ ਚੇਤਨਾ

*—ਡਾ. ਸੁਰਿੰਦਰ ਸਿੰਘ ਨੂਰ*

ਪ੍ਰਿੰ. ਬੇਅੰਤ ਕੌਰ ਨੇ ੧੯੯੦ ਤੋਂ ਰਚਨਾ ਕਰਨੀ ਸ਼ੁਰੂ ਕੀਤੀ ਤੇ ਅੰਤਮ ਸਵਾਸਾਂ ਤੱਕ ਲਗਾਤਾਰ ਰਚਨਾ ਕੀਤੀ। ਉਹਨਾਂ ਦੀ ਰਚਨਾ ਦੀ ਵਿਸ਼ੇਸ਼ਤਾ ਤੇ ਵਿਵਿਧਤਾ ਬਾਰੇ ਵਿਦਵਾਨਾਂ ਨੇ ਗੱਲ ਵੀ ਕੀਤੀ ਹੈ, ਪਰ ਇਸ ਬਾਰੇ ਵਿਸਥਾਰ ਅਜੇ ਬਾਕੀ ਹੈ, ਕਿਉਂਕਿ ਉਹਨਾਂ ਨੇ ਕੇਵਲ ਨਾਮਧਾਰੀ ਲਹਿਰ ਦੇ ਸਿਧਾਂਤਕ ਤੇ ਵਿਹਾਰਕ ਪਹਿਲੂਆਂ ਨੂੰ ਹੀ ਵਿਦਵਤਾ ਨਾਲ ਨਹੀਂ ਸਮਝਿਆ, ਸਗੋਂ ਇਤਿਹਾਸ, ਗਿਆਨ, ਮਿਥਿਹਾਸ, ਸਾਹਿਤ-ਸ਼ਾਸਤਰ ਦੇ ਮਸਲਿਆਂ ਨੂੰ ਵੀ ਬੜੀ ਡੂੰਘਾਈ ਨਾਲ ਸਮਝਿਆ ਹੈ। ਉਹਨਾਂ ਦੀ ਵਾਰਤਕ ਸ਼ੈਲੀ ਦਾ ਸਰੂਪ ਆਰੰਭ ਤੋਂ ਹੀ ਉਘੜਨਾ ਸ਼ੁਰੂ ਹੋ ਗਿਆ ਸੀ। ਉਹਨਾਂ ਕੋਲ ਧਰਮ, ਨੈਤਿਕਤਾ, ਸਦਾਚਾਰ, ਸਭਿਆਚਾਰ ਦੀ ਇੱਕ ਚੇਤਨਾ ਹੈ ਤੇ ਇਹ ਸਾਰੇ ਪੱਖ ਉਹਨਾਂ ਦੀ ਰਚਨਾ ਦੇ ਸਾਰੇ ਵਿਕਾਸ ਵਿੱਚ ਝਲਕਦੇ ਹਨ, ਸੋ ਇੱਥੇ ਇਸ ਬਾਰੇ ਹੀ ਕੁੱਝ ਗੱਲਾਂ ਕਰਨੀਆਂ ਚਾਹੁੰਦਾ ਹਾਂ।

੧੯੯੦ ਵਿੱਚ ਜਦੋਂ ਉਹਨਾਂ ਦੀ ਪੁਸਤਕ 'ਪੰਥ ਰਤਨ ਸੂਬਾ ਗੰਡਾ ਸਿੰਘ' ਪ੍ਰਕਾਸ਼ਤ ਹੋਈ ਤਾਂ ਜਿਵੇਂ ਉਹਨਾਂ ਨੇ ਸੂਬਾ ਗੰਡਾ ਸਿੰਘ ਜੀ ਦੇ ਜੀਵਨ ਨੂੰ ਬਿਆਨ ਕੀਤਾ ਹੈ, ਉਸ ਵਿੱਚ ਹੀ ਵਾਰਤਕ ਸ਼ੈਲੀ ਅਤੇ ਰਚਨਾ ਦੀ ਇੱਕ ਵਿਧੀ ਸਪਸ਼ਟ ਹੋਣੀ ਸ਼ੁਰੂ ਹੋ ਜਾਂਦੀ ਹੈ। ਇਹ ਪੁਸਤਕ ਕੇਵਲ ਇੱਕ ਜੀਵਨੀ ਦੀ ਉਸਾਰੀ ਹੀ ਨਹੀਂ ਕਰਦੀ, ਸਗੋਂ ਇਸ ਸਮੇਂ ਦੇ ਆਸੇ ਪਾਸੇ ਦੇ ਮਾਹੌਲ, ਯਥਾਰਥ ਅਤੇ ਇਤਿਹਾਸ ਵਲ ਵੀ ਚੇਤੰਨ ਹੈ। ਜੀਵਨੀ ਨੂੰ ਆਰੰਭ ਤੋਂ ਹੀ ਗੁਰਬਾਣੀ ਦੀ ਚੇਤਨਾ ਨਾਲ ਉਸਾਰਿਆ ਹੈ। 'ਲਖ ਖੁਸੀਆਂ ਪਾਤਸਾਹੀਆਂ', ਆਓ ਸਖੀ ਸੰਤ ਪਾਸ ਸੇਵਾ ਲਾਗੀਐ', ਸੰਤ ਹਮਾਰਾ ਰਾਖਿਆ ਪੜਦਾ', ਸੰਤ ਪ੍ਰਸਾਦਿ ਕਿਲਵਿਖ ਸਭ ਗਏ', 'ਜਿਥੇ ਬੈਸਨਿ ਸਾਧ ਜਨ ਸੋ ਥਾਨ ਸੁਹੰਦਾ, 'ਦੂਖ ਰੋਗ ਬਿਨਸੈ ਭੈ ਭਰਮ', 'ਅਨਿਕ ਬਿਘਨ ਤੇ ਸਾਧੂ ਰਾਖੇ', 'ਗੁਰਮੁਖਿ ਆਵੈ ਜਾਇ ਨਿਸੰਗ' ਆਦਿ ਸ਼ਬਦਾਵਲੀ ਸਿਰਲੇਖ ਬਣ ਕੇ ਗੁਰਬਾਣੀ ਦੇ ਸਰੋਤਾਂ ਤੇ ਹੀ ਆਉਂਦੀ ਹੈ। ਇਹੀ ਨਹੀਂ ਹੋਰ ਵੀ ਅਨੇਕਾਂ ਥਾਵਾਂ ਤੇ ਇਹਨਾਂ ਦੀ ਵਾਰਤਕ ਸ਼ੈਲੀ ਗੁਰਬਾਣੀ ਦੇ ਪ੍ਰਮਾਣਾਂ ਨਾਲ ਓਤ ਪ੍ਰੋਤ ਹੈ। ਇਉਂ ਵਾਰਤਕ ਸ਼ੈਲੀ ਦਾ ਇਹ ਸਰੂਪ ਆਰੰਭ ਤੋਂ ਹੀ ਬਣ ਜਾਂਦਾ ਹੈ। ਗੁਰਬਾਣੀ ਉਹਨਾਂ ਦੇ ਅਵਚੇਤਨ ਦਾ ਅਹਿਮ ਪੱਖ ਹੈ। ਗੁਰਬਾਣੀ ਰਚਨਾ ਕਰਦਿਆਂ ਸਹਿਜ ਅਵਸਥਾ ਚੋਂ ਜਾਗਦੀ ਹੈ ਇਸੇ ਲਈ ਵਾਰਤਕ ਦੇ ਨਾਲ ਨਾਲ ਆਪ ਮੁਹਾਰੇ ਪ੍ਰਵਾਹਿਤ ਹੁੰਦੀ ਜਾਂਦੀ ਹੈ।

ਅਜਿਹੀ ਵਾਰਤਕ-ਸ਼ੈਲੀ ਰਚਨਾ ਦੇ ਵਿਕਾਸ ਵਿੱਚ ਹੋਰ ਵਿਸ਼ਾਲ ਹੁੰਦੀ ਹੈ, ਪਰ ਅਰੰਭ ਤੋਂ ਹੀ ਬਣਦੀ ਇੱਕ ਹੋਰ ਵਿਧੀ ਵੱਲ ਸੰਕੇਤ ਕਰਨਾ ਚਾਹੁੰਦਾ ਹਾਂ, ਕਿਉਂਕਿ ਉਸਦਾ ਫੈਲਾਅ ਵੀ ਅਗਲੇਰੇ ਵਿਕਾਸ ਵਿੱਚ ਹੁੰਦਾ ਜਾਂਦਾ ਹੈ। ਮੈਂ ਇਸ ਪੁਸਤਕ ਵਿੱਚੋਂ ਇੱਕ ਉਦਾਹਰਣ ਦੇਣਾ ਚਾਹੁੰਦਾ ਹਾਂ—

'ਇੱਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੂਬਾ ਗੰਡਾ ਸਿੰਘ ਜੀ ਨੂੰ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਬੁਲਾ ਭੇਜਿਆ ਤੇ ਫਰਮਾਇਆ, "ਸਾਡਾ ਵਿਚਾਰ ਮੰਡੀ ਜਾਣ ਦਾ ਹੈ, ਤੁਸੀਂ ਵੀ ਸਾਡੇ ਨਾਲ ਚਲੋ, ਉੱਥੇ ਅੱਠ ਦਸ ਦਿਨ ਇਕੱਠੇ ਰਹਾਂਗੇ।" ਹੁਕਮ ਅਨੁਸਾਰ ਜਾਣ ਦਾ ਪ੍ਰੋਗਰਾਮ ਬਣ ਗਿਆ। ਭਾਈ ਵਜ਼ੀਰ ਸਿੰਘ ਨੇ ਸੂਬਾ ਜੀ ਨੂੰ ਕਿਹਾ, "ਮਿਸਤਰੀ ਜੀ, ਸਤਿਗੁਰੂ ਜੀ ਕੋਲੋਂ ਪੁੱਛ ਲਵੋ ਕਿ ਕਿੰਨੇ ਕੁ ਪੈਸੇ ਲੈ ਕੇ ਚਲੀਏ।" ਸਤਿਗੁਰੂ ਜੀ ਨੇ ਫਰਮਾਇਆ, "ਲੰਗਰ ਦੇ ਪੈਸੇ ਲੰਗਰ ਵਿੱਚ ਪਾ ਦਿਓ ਤੇ ਬਾਕੀ ਦੇ ਨਾਲ ਲੈ ਚਲੋ।"

*—ਪੰਥ ਰਤਨ ਸੂਬਾ ਗੰਡਾ ਸਿੰਘ, ਪੰਨਾ ੭੯*

ਵਾਰਤਕ ਦੀ ਇਹ ਉਦਾਹਰਣ ਸਿੱਧ ਕਰਦੀ ਹੈ ਕਿ ਪ੍ਰਿੰ. ਬੇਅੰਤ ਕੌਰ ਜਿਸ ਵਾਰਤਕ ਸ਼ੈਲੀ ਜਾਂ ਵਿਧੀ ਨੂੰ ਬਣਾਉਂਦੀ ਹੈ, ਉਸ ਵਿੱਚ ਜੀਵਨੀ ਦਾ ਬ੍ਰਿਤਾਂਤ, ਉਸ ਦੀਆਂ ਘਟਨਾਵਾਂ ਵੀ ਵਿਸਤ੍ਰਿਤ ਹੁੰਦੀਆਂ ਜਾਂਦੀਆਂ ਹਨ, ਇਤਿਹਾਸ ਵੀ, ਨਾਮਧਾਰੀ ਆਦਰਸ਼ ਤੇ ਨੈਤਿਕਤਾ ਵੀ ਤੇ ਬ੍ਰਿਤਾਂਤ ਦੇ ਨਾਲ ਨਾਲ ਵਾਰਤਾਲਾਪ ਇੱਕ ਨਾਟਕੀ ਅੰਦਾਜ਼ ਵੀ ਪੈਦਾ ਕਰਦੇ ਹਨ। ਭਾਸ਼ਾ ਅਤਿ ਸਰਲ ਅਤੇ ਬੋਲ ਚਾਲ ਦੀ ਰਹਿੰਦੀ ਹੈ। ਇਉਂ ਵਾਰਤਕ ਵੀ ਇੱਕ ਹੀ ਟੁੱਕੜੀ ਵਿੱਚ ਸੰਯੁਕਤ ਹੋ ਰਹੀ, ਸ਼ੈਲੀ ਦੇ ਵਿਵਿਧ ਪੱਖ ਸਾਕਾਰ ਹੁੰਦੇ ਜਾਂਦੇ ਹਨ। 'ਨਮੋ ਨਾਥ ਪੂਰੇ' (੨੦੦੧) ਵਿੱਚ ਵੀ ਇਹ ਸ਼ੈਲੀ ਵਿਕਾਸ ਕਰਦੀ ਹੈ ਜਿਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਪ੍ਰਭਾਵਾਂ ਨੂੰ ਵਿਸਥਾਰ ਨਾਲ ਬਿਆਨਿਆ ਗਿਆ ਹੈ।

ਮੈਂ ਇਹ ਵਿਸਥਾਰ ਇਸ ਲਈ ਕੀਤਾ ਹੈ ਕਿਉਂਕਿ ਇਸ ਸ਼ੈਲੀ ਦਾ ਵਿਕਾਸ ਲਗਾਤਾਰ ਅਗਲੀਆਂ ਲਿਖਤਾਂ ਵਿੱਚ ਹੁੰਦਾ ਹੈ। ਖ਼ਾਸ ਤੌਰ ਤੇ ਇਹ ਲਿਖਤਾਂ ਜਿਹਨਾਂ ਦਾ ਸੰਬੰਧ ਭਗਤਾਂ, ਸੰਤਾਂ, ਸ਼ਹੀਦਾਂ, ਆਦਰਸ਼ ਸ਼ਖਸੀਅਤਾਂ ਗੁਰੂ

ਸਾਹਿਬਾਨ ਅਤੇ ਇਤਿਹਾਸ ਮਿਥਿਹਾਸ ਦੀਆਂ ਚਰਚਿਤ ਨਾਰੀਆਂ ਨਾਲ ਹੈ। 'ਧਰਮ ਹੇਤ ਸਾਕਾ ਜਿਨਿ ਕੀਆ' ਵਿੱਚ ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਕਰ ਜੀ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਸੁਬੇਗ ਸਿੰਘ ਅਤੇ ਸ਼ਾਹਬਾਜ਼ ਸਿੰਘ, ਭਾਈ ਮਨੀ ਸਿੰਘ ਦਾ ਜੀਵਨ ਤੇ ਹੋਰ ਸਾਰਿਆਂ ਨੂੰ ਬਿਆਨ ਇਸੇ ਵਿਧੀ ਨਾਲ ਕੀਤਾ ਗਿਆ ਹੈ। ਵਾਰਤਕ, ਬਿਰਤਾਂਤ ਤੇ ਗੁਰਬਾਣੀ ਰਲੇ ਮਿਲੇ ਹੋਏ ਹਨ, ਇਤਿਹਾਸਕ ਤੱਥਾਂ ਦਾ ਖਿਆਲ ਰੱਖਿਆ ਗਿਆ ਹੈ। ਖੋਜ ਦ੍ਰਿਸ਼ਟੀ ਨਾਲ ਜੁੜਦਿਆਂ ਬਿਆਨ ਦਿੱਤਾ ਗਿਆ ਹੈ। ਸ਼ੈਲੀ ਦਾ ਸਹਿਜ ਅਤੇ ਸਰਲਤਾ ਕਾਇਮ ਰਹਿੰਦੇ ਹਨ।

ਇਹੀ ਸ਼ੈਲੀ 'ਦਰਸਨੁ ਦੇਹੁ ਦਇਆਪਤਿ ਦਾਤੇ' ਤੇ 'ਦਰਸ ਪਿਆਸੀ' ਵਿੱਚ ਵਿਸਤ੍ਰਿਤ ਹੋਈ ਸੀ। 'ਦਰਸਨ ਦੇਹੁ ਦਇਆਪਤਿ ਦਾਤੇ' ਦੀ ਵਿਧੀ ਤਾਂ ਇੱਕ ਹੋਰ ਪੱਖ ਨੂੰ ਵੀ ਸਾਹਮਣੇ ਲਿਆਉਂਦੀ ਹੈ। ਕਈ ਵਾਰ ਗੁਰਬਾਣੀ ਦੇ ਇੱਕ ਸ਼ਬਦ ਦੀ ਵਿਆਖਿਆ ਸਾਹਮਣੇ ਆਉਂਦੀ ਹੈ ਤੇ ਨਾਲ ਹੀ ਉਸੇ ਭਾਵ ਪ੍ਰਬੰਧ ਚੋਂ ਕਿਸੇ ਸ਼ਖਸੀਅਤ ਦੇ ਬਿਆਨ ਦਾ ਉਦੈ ਹੁੰਦਾ ਹੈ। 'ਤੂ ਸੁਣਿ ਕਿਰਤ ਕਰੰਮਾ ਪੁਰਬ ਕਮਾਇਆ' ਦੀ ਵਿਆਖਿਆ ਦੇ ਨਾਲ ਹੀ ਬੀਬੀ ਰਜਨੀ ਦੇ ਜੀਵਨ ਦਾ ਉਦੈ ਹੁੰਦਾ ਹੈ। 'ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ' ਦੀ ਵਿਆਖਿਆ ਅਤੇ ਭਾਵ ਪ੍ਰਬੰਧ ਦੇ ਨਾਲ ਹੀ ਭਗਤ ਪ੍ਰਹਿਲਾਦ ਦੇ ਜੀਵਨ ਦਾ ਵਿਸਥਾਰ ਉਘੜਦਾ ਹੈ। 'ਚੇਤ ਬਸੰਤ ਭਲਾ ਭਵਰ ਸੁਹਾਵੜੇ' ਦੀ ਵਿਆਖਿਆ ਦੇ ਨਾਲ ਹੀ ਮਾਤਾ ਸੀਤਾ ਦੇ ਜੀਵਨ ਦਾ ਵਿਸਥਾਰ ਸਾਹਮਣੇ ਆਉਂਦਾ ਹੈ।

ਇਹ ਤਾਂ ਇਸ ਪੁਸਤਕ ਦੀ ਵਿਧੀ ਨੂੰ ਸਮਝਣ ਲਈ ਕੁਝ ਉਦਾਹਰਣਾਂ ਹਨ। ਸਮੁੱਚੀ ਪੁਸਤਕ ਨੂੰ ਇਸ ਵਿਧੀ ਵਿੱਚ ਬੰਨ੍ਹਣਾ ਇੱਕ ਨਿਵੇਕਲੀ ਗੱਲ ਹੈ। ਮੈਂ ਕਦੇ ਕਿਸੇ ਹੋਰ ਪੁਸਤਕ ਵਿੱਚ ਨਹੀਂ ਦੇਖੀ। ਕੇਵਲ ਇਹੀ ਨਹੀਂ ਜਦੋਂ ਇਹਨਾਂ ਸ਼ਬਦਾਂ ਦੀ ਵਿਆਖਿਆ ਨੂੰ ਛੋਹਿਆ ਗਿਆ ਹੈ, ਉਦੋਂ ਕਈ ਵਾਰ ਕਾਵਿ-ਸ਼ਾਸਤਰੀ ਚੇਤਨਾ ਨਾਲ ਛੋਹਿਆ ਗਿਆ ਹੈ। ਉਦਾਹਰਣ ਦੇ ਤੌਰ ਤੇ ਪੰਨਾ ੧੯ ਤੇ ਜਦੋਂ 'ਬਾਰਹ ਮਾਹਾਂ' ਦੀ ਗੱਲ ਛੋਹੀ ਗਈ ਹੈ ਤਾਂ ਪਹਿਲਾਂ 'ਬਾਰਹਮਾਹਾਂ' ਦੇ ਰੂਪਾਕਾਰ ਉਸ ਬਾਰੇ ਵਿਦਵਾਨਾਂ ਦੇ ਮਤ ਨੂੰ ਛੋਹਿਆਂ ਗਿਆ ਹੈ। ਸੰਤ ਨਿਹਾਲ ਸਿੰਘ ਬਾਬਾ ਕਾਲਾ ਸਿੰਘ ਦੇ 'ਬਾਰਹ ਮਾਹਾ' ਬਾਰੇ ਵੀ ਦ੍ਰਿਸ਼ਟੀ ਅਤੇ ਪ੍ਰਮਾਣ ਸਾਹਮਣੇ ਹਨ। 'ਬਾਰਹ ਮਾਹਾ' ਤੁਖਾਰੀ ਦੇ ਵਿਧੀ ਵਿਧਾਨ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਉਂ 'ਬਾਰਹ ਮਾਹਾਂ' ਦੇ ਅੰਗ ਸੰਗ ਹੋ ਕੇ ਸ਼ਖਸੀਅਤਾਂ ਦਾ ਵਿਸਥਾਰ ਕੀਤਾ ਗਿਆ ਹੈ। 'ਬਾਰਹ ਮਾਹਾਂ' ਦੇ ਰੂਪਾਕਾਰ ਵਿਧੀ, ਸ਼ੈਲੀ, ਭਾਵ ਪ੍ਰਬੰਧ ਨੂੰ ਵੀ ਸਮਝਿਆ ਗਿਆ ਹੈ ਤੇ ਉਹਨਾਂ ਸ਼ਖਸੀਅਤਾਂ ਨੂੰ ਵੀ। ਇਹ ਵਿਧੀ ਲੇਖਕਾ ਦੇ ਗਿਆਨ ਦਾ ਪ੍ਰਮਾਣ ਹੈ।

ਜਦੋਂ 'ਦਰਸ ਪਿਆਸੀ' ਵਿਚ ਪ੍ਰਿੰ. ਬੇਅੰਤ ਕੌਰ ਦੀ ਨਾਰੀ ਦ੍ਰਿਸ਼ਟੀ ਸਾਹਮਣੇ ਆਈ ਤਾਂ ਇਹ ਦ੍ਰਿਸ਼ਟੀ ਡੂੰਘੀ ਤਰ੍ਹਾਂ ਗੁਰਮਤ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਨਾਲ ਜੁੜੀ ਹੋਈ ਸੀ। ਸੀਤਾ, ਸ਼ਬਰੀ, ਰਾਧਾ, ਰੁਕਮਣੀ, ਦ੍ਰੋਪਦੀ, ਲਕਸ਼ਮੀਕਾਂਤਾ ਦੇਵੀਦਾਸੀ, ਮੀਰਾ ਬਾਈ, ਕਰਮੇਤੀ, ਬੇਬੇ ਨਾਨਕੀ, ਬੇਬੇ ਭਾਨੀ, ਮਾਤਾ ਜੀਵਨ ਕੌਰ ਦੀ ਜੀਵਨੀ ਨੂੰ ਵੀ ਉਸੇ ਚੇਤਨਾ ਨਾਲ ਬਿਆਨ ਕੀਤਾ ਜਿਸ ਦਾ ਅਵਚੇਤਨ ਗੁਰਬਾਣੀ ਵਿੱਚ ਹੈ। ਇਨ੍ਹਾਂ ਨਾਰੀਆਂ ਦੇ ਜੀਵਨ ਨੂੰ ਤਲਾਸ਼ਦਿਆਂ ਬਿਆਨਦਿਆਂ ਵੀ ਤੱਥਾਂ ਦਾ ਖਿਆਲ ਰੱਖਿਆ ਹੈ। ਕਈਆਂ ਦੇ ਜੀਵਨ ਦੀਆਂ ਬਹੁਤ ਘੱਟ ਗੱਲਾਂ ਮਿਲਦੀਆਂ ਹਨ, ਉਹਨਾਂ ਨੂੰ ਤਲਾਸ਼ਿਆ ਹੈ ਤੇ ਉਹਨਾਂ ਦੇ ਆਦਰਸ਼, ਲਗਨ, ਭਗਤੀ, ਨੈਤਿਕਤਾ ਨੂੰ ਪ੍ਰਭਾਵਸ਼ਾਲੀ ਰੂਪ ਵਿੱਚ ਬਿਆਨ ਕੀਤਾ ਹੈ। ਕਈ ਥਾਂ ਤੁਲਨਾਤਮਕ ਰੂਪ ਵਿੱਚ ਅਜੋਕੇ ਸਮਾਜ ਦੀਆਂ ਕਦਰਾਂ ਕੀਮਤਾਂ ਤੇ ਵਿਅੰਗ ਵੀ ਕੀਤਾ ਹੈ—

"ਪੂਜਯ ਮਾਤਾ ਸੀਤਾ ਜੀ ਦੇ ਪਾਏ ਪੂਰਨੇ ਸਾਨੂੰ ਭੁੱਲ ਗਏ ਹਨ। ਪਤੀ ਪਤਨੀ ਦੇ ਵਿਚਾਰਾਂ ਦੀ ਅਸਹਿਮਤੀ ਜ਼ਰਾ ਕੁ ਹੋਈ ਨਹੀਂ ਲੜਾਈ ਸ਼ੁਰੂ। ਸਵਰਗਮਈ ਪਰਿਵਾਰ ਦੀ ਸੁਖ ਸ਼ਾਂਤੀ ਸਮਾਪਤ, ਕਿਉਂਕਿ ਜਲਦੀ ਹੀ ਇੱਕ ਦੂਜੇ ਨੂੰ ਤਿਆਗਣ ਦਾ ਫ਼ੈਸਲਾ ਹੋ ਜਾਂਦਾ ਹੈ।"

*—ਦਰਸ ਪਿਆਸੀ, ਪੰਨਾ-੩੮*

ਗੁਰਬਾਣੀ ਦੇ ਸਿਧਾਂਤਕ, ਦਾਰਸ਼ਨਿਕ ਤੇ ਸਾਹਿਤ-ਸ਼ਾਸਤਰੀ ਗਿਆਨ ਦੇ ਪ੍ਰਮਾਣ ਭਾਵੇਂ ਉਹਨਾਂ ਦੀ ਸਾਰੀ ਰਚਨਾਂ ਵਿੱਚ ਮੌਜੂਦ ਹਨ, ਪਰ ਇਸ ਪੱਖੋਂ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਜਿਸ ਪ੍ਰਭਾਵਸ਼ਾਲੀ ਰੂਪ ਵਿੱਚ ਅਧਿਐਨ ਉਹਨਾਂ ਨੇ ਕੀਤਾ ਹੈ, ਉਹ ਹੈਰਾਨ ਕਰਦਾ ਹੈ। ਇਹ ਗਿਆਨ ਲਗਨ ਅਤੇ ਮਿਹਨਤ ਦਾ ਕੰਮ ਤਾਂ ਹੈ ਹੀ, ਉਹਨਾਂ ਨੂੰ ਡੂੰਘਾ ਭਾਸ਼ਾਈ ਗਿਆਨ ਹੈ, ਪਿੰਗਲ ਦੀ ਚੇਤਨਾ ਹੈ। 'ਬਚਿਤ੍ਰ ਨਾਟਕ' ਗੁਰੂ ਗੋਬਿੰਦ ਸਿੰਘ ਜੀ ਦੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਇੱਕ ਕਠਿਨ ਰਚਨਾ ਹੈ, ਪਰ ਉਸ ਦੇ ਅਰਥ ਅਤੇ

ਵਿਆਖਿਆ ਬੜੇ ਸਹਿਜ ਨਾਲ ਕੀਤੀ ਗਏ ਹਨ। ਛੰਦਾਂ ਦੀ ਬਣਤਰ ਬਾਰੇ ਸੰਕੇਤ ਦਿੱਤੇ ਗਏ ਹਨ। ਗੁਰਬਾਣੀ ਦੇ ਵਿਦਵਾਨਾਂ ਚੋਂ ਵਿਸ਼ੇਸ਼ ਤੌਰ ਤੇ ਡਾ. ਜੋਧ ਸਿੰਘ ਨੇ ਇਸ ਸ਼ਬਦਾਰਥ ਨੂੰ ਸਵੀਕਾਰ ਕੀਤਾ ਹੈ। ਵੱਡੀ ਗੱਲ ਇਹ ਹੈ ਕਿ ਇਸ ਸ਼ਬਦਾਰਥ ਵਿੱਚ ਸੰਜਮਤਾ ਦਾ ਬਹੁਤ ਖਿਆਲ ਰੱਖਿਆ ਗਿਆ ਹੈ। ਵਾਧੂ ਵਿਸਥਾਰ ਜਾਂ ਪ੍ਰਸੰਗ ਨਹੀਂ ਦਿੱਤੇ ਗਏ। ਕੁਝ ਥਾਵਾਂ ਤੇ ਬ੍ਰਿਤਾਂਤ ਜਾਂ ਕਥਾ 'ਚ ਤੁਰਦਾ ਪਿਛੋਕੜ ਹਰ ਅਧਿਆਇ ਦੇ ਅਰੰਭ ਵਿੱਚ ਬਹੁਤ ਸੰਖੇਪ ਅੰਕਿਤ ਕਰ ਦਿੱਤਾ ਹੈ, ਜਿਸ ਵਿੱਚ ਸੰਬੰਧਿਤ ਵਿਅਕਤੀ ਦੀ ਜਾਣਕਾਰੀ ਵੀ ਸੰਕੇਤਕ ਰੂਪ ਵਿੱਚ ਉਘੜ ਆਉਂਦੀ ਹੈ। ਇਉਂ ਇਹ ਰਚਨਾ ਉਹਨਾਂ ਦੀ ਟੀਕਾਕਾਰੀ ਤੇ ਵਿਆਖਿਆ ਦੀ ਵਿਧੀ ਨੂੰ ਹੋਰ ਸਾਕਾਰ ਕਰਦੀ ਹੈ।

ਇਸੇ ਪ੍ਰਸੰਗ ਵਿੱਚ ਹੀ ਪੁਸਤਕ 'ਆਦਿ ਸ਼ਕਤੀ' ਦਾ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ, ਕਿਉਂਕਿ ਇਸ ਵਿੱਚ ਅਕਾਲ ਉਸਤਤ, ਚੰਡੀ ਚਰਿਤ੍ਰ, ਚੰਡੀ ਚਰਿਤ੍ਰ ਮਹਾਤਮ, ਗਿਆਨ ਪ੍ਰਬੋਧ, ਚੌਬੀਸ ਅਵਤਾਰ, ਕ੍ਰਿਸ਼ਨਾਵਤਾਰ, ਪਾਰਸਨਾਥ ਅਵਤਾਰ, ਪਖਿਆਨ ਚਰਿਤ੍ਰ ਆਦਿ ਦਾ ਵਿਸ਼ਲੇਸ਼ਣੀ ਚਰਚਾ ਕੀਤਾ ਗਿਆ ਹੈ। ਦਸਮ ਗ੍ਰੰਥ ਦੇ ਇਸ ਕਾਵਿ ਵਿੱਚ ਆਦਿ ਸ਼ਕਤੀ ਨੂੰ ਧਿਆਉਂਦਿਆਂ ਉਸ ਦੇ ਨਿਰਗੁਣ ਤੇ ਸਰਗੁਣ ਦੋਹਾਂ ਰੂਪਾਂ ਨੂੰ ਚਿਤਰਿਆ ਗਿਆ ਹੈ। ਦੇਵੀ ਸ਼ਕਤੀ ਭਗਉਤੀ ਦਾ ਰੂਪਾਂਤ੍ਰਣ ਸਾਹਮਣੇ ਆਉਂਦਾ ਹੈ। ਇਸ ਲਈ ਜਦੋਂ ਤਕ ਅਸੀਂ ਧਾਰਾਵਾਂ ਮਿਥ ਅਤੇ ਰੂਪਾਂਤ੍ਰਣ (transformation) ਦੀਆਂ ਵਿਧੀਆਂ ਨੂੰ ਨਾ ਸਮਝੀਏ, ਉਦੋਂ ਤਕ ਇਸ ਬਾਣੀ ਨੂੰ ਠੀਕ ਰੂਪ ਵਿੱਚ ਸਮਝ ਨਹੀਂ ਸਕਦੇ। ਪ੍ਰਿੰ. ਬੇਅੰਤ ਕੌਰ ਨੇ ਦਸਮ ਗ੍ਰੰਥ ਦੀ ਰਚਨਾ ਇਸ ਰੂਪ ਵਿੱਚ ਸਮਝਣ ਦਾ ਯਤਨ ਕੀਤਾ ਹੈ। ਉਸ ਦੇ ਪੌਰਾਣਿਕ ਸਰੋਤਾਂ ਨੂੰ ਠੀਕ ਦ੍ਰਿਸ਼ਟੀ ਨਾਲ ਸਮਝਿਆ ਹੈ। ਪਰ ਇਸ ਸਾਰੇ ਸ਼ਬਦ, ਬ੍ਰਿਤਾਂਤ, ਉਸ ਅਨਾਦਿ ਸ਼ਕਤੀ ਨੂੰ ਸਮਝਣ ਤੋਂ ਫਿਰ ਵੀ ਅਸਮਰੱਥ ਹਨ।

"ਇਹ ਗੱਲ ਪੂਰਨ ਰੂਪ ਵਿੱਚ ਸਪਸ਼ਟ ਹੋ ਜਾਂਦੀ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ਼ਕਤੀ ਭਗਵਤੀ ਮਾਤਾ ਨੂੰ ਅਣਗਿਣਤ ਨਾਵਾਂ ਅਤੇ ਵਿਸ਼ਲੇਸ਼ਣਾਂ ਨਾਲ ਸੰਬੋਧਿਤ ਕਰ ਕੇ, ਉਸਦੀ ਮਹਿਮਾ ਦਾ ਗੁਣਗਾਣ ਬੜੀ ਹੀ ਸੁੰਦਰ ਅਤੇ ਰੋਚਕ ਸ਼ੈਲੀ ਵਿੱਚ ਕੀਤਾ ਹੈ, ਪਰ ਆਪ ਜੀ ਇੱਕ ਗੱਲ ਉੱਤੇ ਬਾਰ ਬਾਰ ਜ਼ੋਰ ਪਾਉਂਦੇ ਹਨ ਕਿ ਉਸ ਅਨੰਤ, ਅਸੀਮ, ਅਪਾਰ ਆਦਿ ਅਨਾਦਿ ਸ਼ਕਤੀ ਦੀ ਮਹਿਮਾ ਦਾ ਵਰਣਨ ਸ਼ਬਦ ਕਰਨ ਤੋਂ ਅਸਮਰੱਥ ਹਨ"।

*—ਆਦਿ ਸ਼ਕਤੀ, ਪੰਨਾ-੪੯*

ਇਸ ਪੁਸਤਕ ਵਿੱਚ 'ਦੇਵੀ ਦੀ ਉਸਤਤ' ਨਾਲ ਸਬੰਧਤ ਬਾਣੀ ਕਾਵਿ ਨੂੰ ਅੰਗਰੇਜ਼ੀ ਵਿੱਚ ਅਨੁਵਾਦ ਕੀਤਾ ਗਿਆ ਹੈ, ਦੇਵੀ ਤੇ ਉਸ ਅਨਾਦਿ ਸ਼ਕਤੀ ਦੇ ਰੂਪਾਂਤ੍ਰਣ ਨੂੰ ਅੰਤ ਤੇ ਅੰਗਰੇਜ਼ੀ ਵਿੱਚ ਵੀ ਉਸੇ ਸਹਿਜ-ਸ਼ੈਲੀ ਵਿੱਚ ਅੰਕਿਤ ਕੀਤਾ ਗਿਆ ਹੈ, ਜਿਸ ਸਹਿਜ-ਸ਼ੈਲੀ ਦੇ ਪ੍ਰਮਾਣ ਪੰਜਾਬੀ ਵਾਰਤਕ ਵਿੱਚ ਸਾਹਮਣੇ ਆਉਂਦੇ ਹਨ।

ਪ੍ਰਿੰ. ਬੇਅੰਤ ਕੌਰ ਦੀਆਂ ਉਹ ਪੁਸਤਕਾਂ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ, ਬਖਸ਼ਸ਼ ਸ਼ਖਸੀਅਤ ਅਤੇ ਪ੍ਰਵਚਨਾਂ ਦੇ ਬਾਰੇ ਹਨ, ਉਹ ਸਭ ਤੋਂ ਵੱਧ ਧਿਆਨ ਦੀ ਮੰਗ ਕਰਦੀਆਂ ਹਨ। ੧੯੯੧ ਵਿੱਚ ਜਦੋਂ ਪ੍ਰਿੰ. ਬੇਅੰਤ ਕੌਰ ਨੇ ਪੁਸਤਕ 'ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ' ਲਿਖੀ ਤਾਂ ਉਦੋਂ ਹੀ ਇਸ ਪੁਸਤਕ ਦੀ ਲੜੀ ਦਾ ਆਗਾਜ਼ ਹੋ ਗਿਆ ਸੀ। 'ਹੋਲੇ ਮਹੱਲੇ' ਦਾ ਸਿੱਖ ਇਤਿਹਾਸ ਵਿੱਚ ਨਿਆਰਾ ਮਹੱਤਵ ਹੈ, ਇਸ ਮਹੱਤਵ ਨੂੰ ਬਣਾਇਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ। ਹਰ ਕੌਮ ਦੇ ਕੁਝ ਐਸੇ ਪੁਰਬ ਹੁੰਦੇ ਹਨ, ਜੋ ਉਸ ਕੌਮ ਦੀ ਸਾਂਝ ਅਤੇ ਚੇਤਨਾ ਦਾ ਪ੍ਰਤੀਕ ਬਣ ਜਾਂਦੇ ਹਨ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਸਿੰਘਾਂ ਦੀ ਬੀਰਤਾ ਤੇ ਉਸਦੇ ਪ੍ਰਦਰਸ਼ਨ ਨਾਲ ਜੋੜਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਨੂੰ ਸਾਂਝ ਨਾਲ ਜੋੜਿਆ। ਹੰਸਪਾਲ ਜੀ ਦੇ ਸ਼ਬਦਾਂ ਵਿੱਚ "ਸਿੰਘ ਸਭਾਈ, ਸਹਿਜਧਾਰੀ, ਨਿਰਮਲੇ, ਉਦਾਸੀ, ਅੱਡਨਸ਼ਾਹੀ, ਸੇਵਾ ਪੰਥੀ ਵੱਡੀ ਗਿਣਤੀ ਵਿੱਚ ਹੋਲੇ ਦੇ ਦੀਵਾਨਾ ਨੂੰ ਸੁਣਨ ਲਈ ਹੁੰਮ ਹੁਮਾ ਕੇ ਆਉਂਦੇ। ਬਹੁਤੇ ਤਾਂ ਨਾਮਧਾਰੀ ਹੀ ਬਣ ਜਾਂਦੇ। ਹੋਲਾ ਸਾਂਝੀਵਾਲਤਾ ਦਾ ਜੀਉਂਦਾ ਜਾਗਦਾ ਸਰੂਪ ਸੀ।

*—ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲ-ਮਹੱਲੇ, ਪੰਨਾ-੧੦*

ਇਸ ਪੁਸਤਕ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਿਤ ਹੋਲੇ ਮਹੱਲਿਆਂ ਦਾ ਸਾਰਾ ਇਤਿਹਾਸ ਇਉਂ ਉਲੀਕ ਦਿੱਤਾ ਗਿਆ ਹੈ, ਜਿਵੇਂ ਲੇਖਕਾ ਆਪ ਦਰਸ਼ਕ ਹੋਵੇ। ਇਤਿਹਾਸਕ ਚੇਤਨਾ ਉਭਰਦੀ ਹੈ। ਨਾਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼, ਨਾਮਧਾਰੀ ਆਦਰਸ਼, ਸਦਾਚਾਰ ਤੇ ਨੈਤਿਕਤਾ ਤਾਂ ਉਘੜਦੇ ਹਨ ਤੇ ਇਉਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਦੀ ਜੋ

ਲੜੀ 'ਲਾਲ ਏਹਿ ਰਤਨ' ਸਾਹਮਣੇ ਆਉਂਦੀ ਹੈ, ਉਸਦੇ ਬੀਜ ਉਪਰੋਕਤ ਪੁਸਤਕ ਵਿੱਚ ਹੀ ਪਏ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਪਵਿੱਤਰ ਉਪਦੇਸ਼ਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਸ਼ਰਧਾ ਨਾਲ ਸਾਂਭਿਆ ਤੇ ਪ੍ਰਿੰ. ਬੇਅੰਤ ਕੌਰ ਨੇ ਇਹਨਾਂ ਨੂੰ ਮਿਹਨਤ ਨਾਲ ਪੁਸਤਕ ਰੂਪ ਵਿੱਚ ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਸਾਹਮਣੇ ਲਿਆਂਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਉਪਦੇਸ਼ਾਂ ਵਿੱਚ ਕਈ ਸੰਕਲਪਾਂ ਸਿਧਾਂਤਾਂ, ਵਿਚਾਰਾਂ ਨੂੰ ਪਰਿਭਾਸ਼ਤ ਕਰਦੇ ਹਨ, ਖ਼ਾਲਸੇ ਨੂੰ ਪਰਿਭਾਸ਼ਤ ਕਰਦੇ ਹਨ—

ਜਿਹਦੇ ਅੰਦਰ ਜੋਤ ਜਗੇ, ਜਿਹਦੇ ਅੰਦਰ ਸਤਿਗੁਰੂ ਦਾ ਨਿਵਾਸ ਹੋਵੇ—ਨਾ ਸਿੱਧੀ ਪੱਗ ਨਾਲ, ਨਾਲ ਕਾਲੀ ਨਾਲ, ਨਾ ਚਿੱਟੀ ਨਾਲ, ਨਾ ਦਾੜ੍ਹੀ ਨਾਲ, ਨਾ ਬਿਨਾ ਦਾੜ੍ਹੀ ਨਾਲ—ਜਿੰਨਾ ਚਿਰ ਜੋਤ ਨਹੀਂ ਜਗਦੀ, ਜਿੰਨਾ ਚਿਰ ਅੰਦਰ ਪ੍ਰਕਾਸ਼ ਨਹੀਂ ਹੁੰਦਾ ਉਨਾਂ ਚਿਰ ਖ਼ਾਲਸਾ ਨਹੀਂ ਬਣ ਸਕਦਾ। ਜੇ ਖ਼ਾਲਸਾ ਕਿਸੇ ਦਾ ਬੁਰਾ ਹੀ ਚਿਤਵਦਾ ਰਹਿੰਦਾ ਹੈ ਤੇ ਫਿਰ ਉਹ ਖਾਲਸਾ ਤਾਂ ਨਹੀਂ ਨ ਰਹਿ ਜਾਂਦਾ, ਅਖ਼ਾਲਸਾ ਹੋ ਜਾਂਦਾ ਹੈ।

*—ਲਾਲ ਏਹਿ ਰਤਨ, ਭਾਗ-੪, ਪੰਨਾ-੧੬*

ਇਹ ਉਪਦੇਸ਼ ਭਵਿੱਖਮੁਖੀ ਹਨ। ਸਮਾਜ ਦੀ ਜੋ ਸਥਿਤੀ ਅੱਜ ਹੈ, ਉਸਨੂੰ ਵੀ ਸੁਧਾਰਨ ਵਾਲੇ, ਬਦਲਣ ਵਾਲੇ ਹਨ। ਇਹਨਾਂ ਉਪਦੇਸ਼ਾਂ ਵਿੱਚ ਸਤਿਗੁਰੂ ਅਕਾਲ ਪੁਰਖ਼, ਨਾਮ, ਸੇਵਾ, ਸਾਂਝੀਵਾਲਤਾ, ਰਹਿਤ, ਰਾਗ, ਸ਼ਬਦ, ਪੁੰਨ-ਪਾਪ, ਮੁਕਤੀ, ਭਗਤੀ ਤੇ ਹੋਰ ਕਈ ਸੰਕਲਪਾਂ ਨੂੰ ਸਰਲ ਰੂਪ ਵਿੱਚ ਪਰਿਭਾਸ਼ਤ ਵੀ ਕੀਤਾ ਹੈ ਤੇ ਕਦਮ ਕਦਮ ਤੇ ਗੁਰਬਾਣੀ ਦੇ ਸ਼ੁੱਧ ਪ੍ਰਮਾਣਾਂ ਨਾਲ ਸਮਝਾਇਆ ਵੀ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਅਗੇਰੇ ਪਰਵਾਹਤ ਕੀਤਾ ਗਿਆ ਹੈ। ਕਦਮ ਕਦਮ ਤੇ ਸਿੱਖੀ ਦਾ ਫਿਕਰ ਕੀਤਾ ਗਿਆ ਹੈ। ਕੇਵਲ ਇਹੀ ਨਹੀਂ ਪੰਜਾਬੀ, ਗੁਰਮੁਖੀ, ਪੰਜਾਬੀ ਸੱਭਿਆਚਾਰ ਦਾ ਫਿਕਰ ਕੀਤਾ ਗਿਆ ਹੈ। ਉਹ ਕਾਵਿ-ਸ਼ਾਸਤਰੀ ਚੇਤਨਾ ਨਾਲ ਹਾਸ਼ਮ, ਭਾਈ ਗੁਰਦਾਸ ਤੇ ਕਈ ਹੋਰ ਕਵੀਆਂ ਦੇ ਕਾਵਿ ਦੇ ਪ੍ਰੇਮ-ਸੰਕਲਪ ਦੀ ਵੀ ਮਹਿਮਾ ਕਰਦੇ ਹਨ। ਕਵਿਤਾ ਬਾਰੇ ਆਖਦੇ ਹਨ—

"ਜੇ ਲਿਖੋ ਕਵਿਤਾ ਤਾਂ ਇਸ਼ਕ 'ਚ ਲਿਖੋ, ਸਤਿਗੁਰੂ ਦੇ ਪਿਆਰ 'ਚ ਲਿਖੋ, ਆਪਣੇ ਦਿਲੋਂ ਅਰਦਾਸ ਕਰ ਕੇ ਬੈਠ ਕੇ ਲਿਖੋ, ਨਹੀਂ ਲਿਖੀ ਜਾਂਦੀ ਨਾ ਲਿਖੋ, ਵਕਤ ਪੂਰਾ ਨਾ ਕਰੋ। ਵਕਤ ਪੂਰਾ ਕਰਨ ਨਾਲ ਕੋਈ ਸਵਾਦ ਨਹੀਂ ਆਉਂਦਾ।

*—ਲਾਲ ਏਹਿ ਰਤਨ, ਭਾਗ-੪*

ਇਹਨਾਂ ਪੁਸਤਕਾਂ ਵਿੱਚ ਪ੍ਰਿੰ. ਬੇਅੰਤ ਕੌਰ ਦੀ ਲਗਨ ਤੇ ਮਿਹਨਤ ਨੂੰ ਮੈਂ ਇਕ ਹੋਰ ਦ੍ਰਿਸ਼ਟੀ ਤੋਂ ਦੇਖਣਾ ਚਾਹੁੰਦਾ ਹਾਂ। ਸਭ ਤੋਂ ਔਖਾ ਕੰਮ ਪ੍ਰਵਚਨ (ਡਿਸਕੌਰਸ) ਨੂੰ ਸਾਂਭਣਾ ਤੇ ਅੰਕਿਤ ਕਰਨਾ ਹੈ। ਪ੍ਰਵਚਨ ਨੂੰ ਉਸੇ ਸ਼ੈਲੀ ਵਿੱਚ ਅੰਕਿਤ ਕਰਨਾ, ਕਿਤੇ ਵੀ ਲਗ ਮਾਤਰਾ ਦਾ ਫਰਕ ਨਾ ਹੋਵੇ, ਉਸੇ ਬੋਲਣ ਦੇ ਅੰਦਾਜ ਨੂੰ ਕਾਇਮ ਰੱਖਣਾ, ਇਉਂ ਲੱਗੇ ਜਿਵੇਂ ਪ੍ਰਵਚਨ ਕਰਨ ਵਾਲਾ ਤੁਹਾਡੇ ਸਾਹਵੇਂ ਬੈਠਾ ਤੁਹਾਡੇ ਨਾਲ ਗੱਲਾਂ ਕਰ ਰਿਹਾ ਹੈ। ਇਹਨਾਂ ਪ੍ਰਵਚਨਾਂ ਉਪਦੇਸ਼ਾਂ ਵਿੱਚ ਇਉਂ ਹੀ ਜਾਪਦਾ ਹੈ ਕਿ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਵੇਂ ਬੈਠੇ ਤੁਹਾਡੇ ਨਾਲ ਗੱਲਾਂ ਕਰ ਰਹੇ ਹਨ। ਪ੍ਰਵਚਨ ਦੀ ਸ਼ੈਲੀ ਦੀ ਇੱਕ ਉਦਾਹਰਣ ਲੈ ਕੇ ਹੋਰ ਸਪਸ਼ਟ ਕਰ ਸਕਦੇ ਹਾਂ।

"ਸਾਧ ਸੰਗਤ ਜੀ, ਜ਼ਰਾ ਕੁ ਧਿਆਨ ਦਿਓ, ਹੁਣ ਆਪਣੇ ਪਾਸੇ ਆਓ। ਕਥਾ ਸਤਿਗੁਰਾਂ ਦੀ ਇਸ ਨੂੰ ਕੋਈ ਲਿਖ ਨਹੀਂ ਸਕਦਾ। ਜਿਸ ਤਰ੍ਹਾਂ ਅਸਮਾਨ ਹੈ, ਅਸਮਾਨ ਵਿੱਚ ਮੱਛਰ ਵੀ ਉੱਡਦਾ ਹੈ, ਮੱਖੀਆਂ ਉਡਦੀਆਂ ਹਨ। ਹੁਣ ਹਵਾਈ ਜਹਾਜ਼ ਵਾਲੇ ਉਡਦੇ ਹਨ, ਕਈ ਐਸੀਆਂ ਚੀਜ਼ਾਂ ਨੂੰ ਲੈ ਕੇ, ਜਿਹੜੇ ਦੇਖਦੇ ਹਨ, ਪਰ ਅੰਤ ਕਿਸੇ ਨੂੰ ਨਹੀਂ ਆਉਂਦਾ। ਇਸੇ ਤਰ੍ਹਾਂ ਸਤਿਗੁਰੂ ਦਾ ਜਸ ਕੋਈ ਨਹੀਂ ਲਿਖ ਸਕਦਾ।"

*—ਲਾਲ ਏਹਿ ਰਤਨ, ਭਾਗ-੨, ਪੰਨਾ-੭੯*

ਪ੍ਰਵਚਨ ਵਿੱਚ ਸੰਬੋਧਨ ਹੈ, ਤਸ਼ਬੀਹਾਂ ਹਨ, ਸਰਲਤਾ ਹੈ, ਵਿਚਾਰ ਹੈ, ਤਰਕ ਹੈ। ਇਸ ਨੂੰ ਸਾਂਭਦਿਆਂ ਤੇ ਅੰਕਿਤ ਕਰਦਿਆਂ ਇਹਨਾਂ ਸਭ ਗੱਲਾਂ ਦੀ ਚੇਤਨਾ ਲੇਖਕ ਦੇ ਅੰਦਰ ਹੋਣੀ ਜ਼ਰੂਰੀ ਹੈ। ਪ੍ਰਿੰ. ਬੇਅੰਤ ਕੌਰ ਨੇ 'ਪ੍ਰਵਚਨ' ਅੰਕਿਤ ਕਰਨ ਦੀ ਇਸ ਜ਼ਿੰਮੇਦਾਰੀ ਨੂੰ ਭਲੀ ਭਾਂਤੀ ਸਮਝਿਆ ਹੈ। 'ਲਾਲ ਏਹਿ ਰਤਨ' ਦੇ ਚਾਰ ਭਾਗ ਇੱਕ ਮਹਾਨ ਕੰਮ ਹੈ। ਹੁਣ ਪੰਜਵਾਂ ਭਾਗ ਇਸ ਮਿਹਨਤ ਤੇ ਚੇਤਨਾ ਦਾ ਇੱਕ ਹੋਰ ਪ੍ਰਮਾਣ ਹੈ।

ਇਉਂ ਪ੍ਰਿੰ. ਬੇਅੰਤ ਕੌਰ ਨੇ ਇਹਨਾਂ ਪੁਸਤਕਾਂ ਵਿੱਚ ਮਿਹਨਤ, ਲਗਨ, ਗਿਆਨ ਤੇ ਸੁਚੱਜੀ ਵਾਰਤਕ ਸ਼ੈਲੀ ਦਾ ਇੱਕ ਪ੍ਰਤਿਮਾਨ ਪੈਦਾ ਕੀਤਾ ਹੈ। ਉਹਨਾਂ ਦੇ ਵਿਦਾ ਹੋ ਜਾਣ ਬਾਅਦ ਵੀ ਇਹ ਪੁਸਤਕਾਂ ਉਹਨਾਂ ਦੀ ਸਿਮਰਤੀ ਨੂੰ ਅਮਰ ਰੱਖਣ ਗੀਆਂ।

ਕਿਸ਼ਤ ਨੂੰ ੬



# ਸਤਿਗੁਰੂ ਪ੍ਰਤਾਪ ਸਿੰਘ ਜੀ

—ਸਵਰਨ ਸਿੰਘ ਸਨੇਹੀ

ਸਤਿਗੁਰੂ ਪ੍ਰਤਾਪ ਸਿੰਘ ਕਾਲ ਦੌਰਾਨ, ਗੁਰਦੁਆਰਾ ਲਹਿਰ ਵਿਚ ਨਾਮਧਾਰੀਆਂ ਵੱਲੋਂ ਸਾਥ ਦਿੱਤੇ ਜਾਣ ਦੇ ਬਾਵਜੂਦ ਵੀ, ਇਸ ਲਹਿਰ ਦੀ ਸਫਲਤਾ ਪਿੱਛੋਂ, ਸਮਕਾਲੀ ਸਮਾਚਾਰ ਪੱਤਰਾਂ ਅਨੁਸਾਰ, ਇਹ ਕੁੜੱਤਣ ਸਗੋਂ ਪਰਚੰਡ ਰਹੀ ਨਜ਼ਰ ਆਉਂਦੀ ਹੈ। ਤਰਨ-ਤਾਰਨ ਦੇ ਦਰਬਾਰ ਸਾਹਿਬ ਵਿਚ ਨਾਮਧਾਰੀ ਵਿਦਵਾਨਾਂ ਦੀ ਕੁੱਟਮਾਰ ਇਸ ਦੀ ਉੱਘੀ ਉਦਾਹਰਣ ਆਖੀ ਜਾ ਸਕਦੀ ਹੈ।[1]

ਕੁਝ ਅਜਿਹੇ ਕਾਰਨਾਂ ਕਰ ਕੇ ਸਿੱਖ ਲੇਖਕ ਤੇ ਇਤਿਹਾਸਕਾਰ, ਗੁੰਮ ਹੋਈ ਸਿੱਖ ਮਰਯਾਦਾ ਦੀ ਪੁਨਰਸੁਰਜੀਤੀ ਲਈ ਅਤੇ ਸਮਾਜ ਸੁਧਾਰ ਲਈ ਨਾਮਧਾਰੀਆਂ ਵੱਲੋਂ ਕੀਤੇ ਗਏ ਮਹਾਨ ਜਤਨਾਂ ਨੂੰ ਵੀ ਜਾਂ ਤਾਂ ਅਖ ਪਰੋਖੇ ਹੀ ਕਰਦੇ ਰਹੇ ਜਾਂ ਫਿਰ ਨਿਗੂਣਾ ਦਿਖਾਉਣ ਦੇ ਜਤਨ ਵਿਚ ਰਹੇ। ਇਥੋਂ ਤੱਕ ਕਿ ਦੇਸ਼ ਹਿਤ ਕੀਤੀਆਂ ਗਈਆਂ ਬੇਜੋੜ ਕੁਰਬਾਨੀਆਂ ਨੂੰ ਵੀ ਸਹੀ ਰੂਪ ਵਿਚ ਪੇਸ਼ ਕਰਨ ਤੋਂ ਕੰਨੀਂ ਕਤਰਾਉਂਦੇ ਰਹੇ। ਹਾਲਾਂਕਿ ਇਹ ਇਤਿਹਾਸਕ ਸੱਚ ਹੈ ਕਿ ੧੮੫੭ ਦੇ ਗਦਰ ਸਮੇਂ ਸਿੱਖਾਂ ਵੱਲੋਂ ਕੀਤੀ ਗਈ ਅੰਗਰੇਜ਼ ਦੀ ਮਦਦ ਦੇ ਫਲਸਰੂਪ ਸਿੱਖਾਂ ਦੇ ਮੱਥੇ ਲੱਗਾ ਕਲੰਕ ਨਾਮਧਾਰੀਆਂ ਨੇ ਰਾਇਕੋਟ, ਲੁਧਿਆਣਾ, ਅਮ੍ਰਿਤਸਰ ਤੇ ਮਲੇਰਕੋਟਲੇ ਵਿਚਲੀਆਂ ਕੁਰਬਾਨੀਆਂ ਨਾਲ ਧੋਤਾ ਸੀ।

ਨਾਮਧਾਰੀਆਂ ਵਿਰੁੱਧ ਗਲਤ ਪ੍ਰਚਾਰ ਲਈ,ਜਿਵੇਂ ਪਹਿਲਾਂ ਜ਼ਿਕਰ ਕੀਤਾ ਹੀ ਜਾ ਚੁੱਕਾ ਹੈ, 'ਕੂਕਿਆਂ ਦੀ ਵਿਥਿਆ' ਨਾਲ ਪੁਟਿਆ ਗਿਆ ਕਦਮ ਕਾਫੀ ਨਿਗਰ ਸੀ ਜਿਸ ਦਾ ਅਨੁਸਰਣ ਲਗਪਗ ਹਰੇਕ ਸਿੱਖ ਲੇਖਕ ਨੇ ਨਾਮਧਾਰੀਆਂ ਬਾਰੇ ਲਿਖਣ ਸਮੇਂ ਕੀਤਾ ਸਪੱਸ਼ਟ ਹੰਦਾ ਹੈ ਕਿਉਂਕਿ ਬਹੁਤੇ ਡਾ. ਗੰਡਾ ਸਿੰਘ ਨੂੰ ਆਪਣਾ ਪੱਥ ਪਰਦਰਸ਼ਕ ਸਮਝ ਕੇ ਅੱਗੇ ਤੁਰਦੇ ਰਹੇ ਹਨ। ਪ੍ਰੋ. ਕਰਤਾਰ ਸਿੰਘ ਦਾ 'ਸਿੱਖ ਇਤਿਹਾਸ' ਇਸ ਸਬੰਧ ਵਿਚ ਦੇਖਿਆ ਜਾ ਸਕਦਾ ਹੈ।[2]

ਸਾਡੀ ਜਾਚੇ ਸਰਦਾਰ ਕਪੂਰ ਸਿੰਘ ਹੀ ਸਿੱਖਾਂ ਵਿਚੋਂ ਅਜਿਹਾ ਪ੍ਰਸਿੱਧੀ ਪ੍ਰਾਪਤ ਲੇਖਕ ਹੋਇਆ ਹੈ ਜਿਸ ਨੇ ਗੁਰੂ ਰਾਮ ਸਿੰਘ ਵਿਚ ਦੈਵੀ ਸ਼ਕਤੀ ਦਾ ਅਨੁਭਵ ਦਰਜ ਕਰਨ ਸਮੇਂ ਕਿਸੇ ਵਿਤਕਰੇ ਜਾਂ ਦਵੈਸ਼ ਤੋਂ ਕੰਮ ਨਹੀਂ ਲਿਆ ਸਗੋਂ ਇਸਤਰੀ ਜਾਤੀ ਦੇ ਉਧਾਰ ਲਈ ਗੁਰੂ ਗੋਬਿੰਦ ਸਿੰਘ ਨਾਲ ਉਨ੍ਹਾਂ ਦੀ ਤੁਲਨਾ ਵੀ ਕੀਤੀ ਹੈ। "ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜੇਹੀ ਨਹੀਂ ਹੋਈ, ਜਿਸ ਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰੱਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਅਤੇ ਜਨਤਾ ਦੇ ਆਤਮਕ ਤੌਰ 'ਤੇ, ਸਮਾਜਿਕ ਤੌਰ 'ਤੇ, ਅਤੇ ਰਾਜਸੀ ਤੌਰ 'ਤੇ ਸਾਰੇ ਭਰਮਾਂ ਬੰਧਨਾਂ ਨੂੰ ਤੋੜ ਕੇ, ਉਸ ਨੂੰ ਉਨਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।"[3]

ਕਿਸੇ ਦੇਸ਼ ਤੇ ਕੌਮ ਦੇ ਇਤਿਹਾਸ ਦਾ ਕੌਮੀ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਅਧਿਐਨ ਇਹ ਸਪੱਸ਼ਟ ਕਰ ਦਿੰਦਾ ਹੈ ਕਿ ਇਤਿਹਾਸਕ ਘਟਨਾਵਾਂ ਦੇ ਵਰਨਣ ਵਿਚ ਇਤਿਹਾਸਕਾਰ ਦੇ ਆਪਣੇ ਕਿਰਦਾਰ ਦਾ ਬਹੁਤ ਵੱਡਾ ਹਿੱਸਾ ਹੁੰਦਾ ਹੈ। ਦੇਸ਼ ਭਗਤਕ ਭਾਵਨਾਵਾਂ ਤੇ ਰੁਚੀਆਂ ਵਾਲੇ ਇਤਿਹਾਸਕਾਰ ਦੀ ਪਹੁੰਚ, ਉਸਦਾ ਬਿਆਨ ਢੰਗ, ਤੇ ਸ਼ਬਦਾਵਲੀ ਆਮ ਲੇਖਕਾਂ ਨਾਲੋਂ ਵੱਖਰੀ ਹੋਵੇਗੀ ਪਰ ਖੁਸ਼ਕਿਸਮਤੀ ਨੂੰ ਜੇ ਲੇਖਕ ਆਪ ਕੌਮੀ ਸੰਘਰਸ਼ ਵਿਚੋਂ ਲੰਘਿਆ ਹੋਵੇ ਤਦ ਉਸ ਦੀ ਇਤਿਹਾਸਕਾਰੀ ਦਾ ਅੰਦਾਜ਼ ਕਹਿਣ ਸੁਣਨ ਤੋਂ ਬਾਹਰਾ ਹੋਣਾ ਸੁਭਾਵਕ ਗੱਲ ਹੋਵੇਗੀ। ਲਾਲਾ ਫਿਰੋਜ਼ਚੰਦ ਜੀ ਦੇ ਸ਼ਬਦਾਂ ਵਿਚ ਭਗਤ ਸਿੰਘ ਦੀ ਜਿਸ ਲਿਖਤ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ, ਡਾਕਟਰ ਗੰਡਾ ਸਿੰਘ ਰਚਿਤ 'ਕੂਕਿਆਂ ਦੀ ਵਿਥਿਆ' ਨਾਲ ਭਗਤ ਸਿੰਘ ਦੀ ਉਸ ਲਿਖਤ ਦਾ ਕੀਤਾ ਤੁਲਨਾਤਮਕ ਅਧਿਐਨ ਇਸ ਤੱਥ ਦੀ ਪੁਸ਼ਟਤਾ ਕਰੇਗਾ।

ਸਤਿਗੁਰੂ ਪ੍ਰਤਾਪ ਸਿੰਘ ਕਾਲ ਦੇ ਸਿੱਖਾਂ ਵਿਚੋਂ ਸਰਦਾਰ ਭਗਤ ਸਿੰਘ ਦਾ ਨਾਂ ਆਮ ਕਰ ਕੇ ਅਣਗੌਲਿਆ ਰਿਹਾ ਹੈ। ਇਸ ਦਾ ਮੁੱਖ ਕਾਰਨ ਸ਼ਾਇਦ ਉਸਦੀ ਰਚਨਾ ਦਾ, ਪ੍ਰਕਾਸ਼ਿਤ ਹੋ ਜਾਣ ਦੇ ਬਾਵਜੂਦ ਵੀ ਜਨ ਸਾਧਾਰਨ ਦੀਆਂ ਨਜ਼ਰਾਂ ਤੋਂ

ਰਾਜਸੀ ਕਾਰਨਾਂ ਕਰ ਕੇ ਉਹਲੇ ਰਹਿਣਾ ਹੀ ਹੋਵੇ।

ਸਰਦਾਰ ਭਗਤ ਸਿੰਘ ਨੇ ਕੌਮੀ ਤੇ ਕੌਮਾਂਤਰੀ ਇਤਿਹਾਸ ਤੇ ਸਾਹਿਤ ਦਾ ਅਧਿਐਨ ਕੀਤਾ ਹੋਣ ਕਰ ਕੇ ਉਸ ਦੀ ਦ੍ਰਿਸ਼ਟੀ ਦਾ ਘੇਰਾ ਵਿਸ਼ਾਲ ਤੇ ਸੰਕੀਰਣਤਾ ਰਹਿਤ ਸੀ। ਆਪ ਅੰਗਰੇਜ਼ਾਂ ਦਾ ਦੁਸ਼ਮਣ ਹੋਣ ਕਾਰਨ ਉਸ ਨੇ ਨਾਮਧਾਰੀਆਂ ਦੀਆਂ ਕੁਰਬਾਨੀਆਂ ਭਰੇ ਇਤਿਹਾਸ ਦਾ , ਕਿੰਨੀਆਂ ਉਕਤੀਆਂ ਯੁਕਤੀਆਂ ਨਾਲ ਤੇ ਢੁਕਵੀਂ ਸੁੰਦਰ ਸ਼ਬਦਾਵਲੀ ਵਿਚ ਕੇਵਲ ਸਹੀ ਮੁਲਾਂਕਣ ਹੀ ਨਹੀਂ ਕੀਤਾ ਸਗੋਂ ਵਿਰੋਧੀਆਂ ਵੱਲੋਂ ਉਠਾਈਆਂ ਗਈਆਂ ਉਂਗਲਾਂ ਨੂੰ ਵੀ ਹੇਠਾਂ ਕਰਨ ਦਾ ਜਤਨ ਕੀਤਾ ਹੈ।

"ਕੂਕਾ ਲਹਿਰ ਦਾ ਇਤਿਹਾਸ ਹਾਲੇ ਤੱਕ ਲੋਕਾਂ ਸਾਹਮਣੇ ਨਹੀਂ ਆਇਆ," ਉਹਨੇ ਲਿਖਿਆ ਹੈ, "ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁਲੜ ਅਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਨ੍ਹਾਂ ਦੀ 'ਮੂਰਖਤਾ' ਵਿਚ ਵੀ ਦੇਸ ਪ੍ਰੇਮ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪ ਦੇ ਦਹਾਨੇ ਸਾਹਮਣੇ ਆਉਣ ਸਮੇਂ ਵੀ ਹੱਸ ਪੈਂਦੇ ਸਨ ਤੇ ਅਨੰਦ ਨਾਲ ਸਤਿ ਸ੍ਰੀ ਅਕਾਲ ਦੇ ਆਕਾਸ਼ ਗੁੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਹਨ। ਉਨ੍ਹਾਂ ਦੇ ਮੱਥਿਆਂ ਉੱਪਰ ਦੁਖ ਤੇ ਪਛਤਾਵੇ ਜਾਂ ਫਿਕਰ ਦੀ ਰੇਖਾ ਵੀ ਨਹੀਂ ਸੀ ਦਿਸਦੀ।"

ਨਾਮਧਾਰੀ ਅੰਦੋਲਨ ਦੀ ਕਥਿਤ 'ਅਸਫਲਤਾ' ਬਾਰੇ ਵੱਖ-ਵੱਖ ਇਤਿਹਾਸਕਾਰਾਂ ਨੇ ਭਿੰਨ-ਭਿੰਨ ਸ਼ਬਦਾਵਲੀ ਤੇ ਕਿਆਸਾਂ ਦਾ ਪ੍ਰਯੋਗ ਕੀਤਾ ਹੈ ਪਰ ਭਗਤ ਸਿੰਘ ਨੇ ਇਸਨੂੰ ਗੁਰੂ ਰਾਮ ਸਿੰਘ ਦੇ ਰਾਜਸੀ 'ਦਾਅ ਪੇਚ' ਦੀ ਸੰਗਿਆ ਦੇ ਕੇ ਇਸ ਨੂੰ ਆਪਣੇ ਢੰਗ ਨਾਲ ਬਿਆਨਿਆ ਹੈ। "ਪਰ ਸਿਆਸੀ ਦਾਅ ਪੇਚਾਂ ਦੀ ਅਹਿਮੀਅਤ ਉਨ੍ਹਾਂ ਦੀ ਸਫਲਤਾ ਉਤੇ ਆਧਾਰਤ ਹੁੰਦੀ ਹੈ। ਬਾਬਾ ਜੀ ਨੇ ਇਹ ਦਾਅ ਪੇਚ ਵਰਤਿਆ। ਪਾਸਾ ਉਲਟ ਗਿਆ। ਇਹ ਨਿਸਫਲ ਰਿਹਾ। ਇਹੀ ਉਨ੍ਹਾਂ ਦਾ ਸਭ ਤੋਂ ਵੱਡਾ ਅਪਰਾਧ ਸੀ।[4]

ਨਾਮਧਾਰੀਆਂ ਤੇ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਨਜ਼ਰਅੰਦਾਜ਼ ਕਰਨ ਵਾਲਿਆਂ ਨੂੰ ਵੀ ਉਸ ਨੇ ਕੋਸਿਆ ਹੈ। ਦਿਲਚਸਪੀ ਦੀ ਗੱਲ ਇਹ ਵੀ ਹੈ ਕਿ ਆਪਣੇ ਕਥਨ ਦੀ ਪ੍ਰੋੜ੍ਹਤਾ ਵਿਚ ਤੇ ਗੋਰੇ ਰੰਗ ਦੀਆਂ ਐਨਕਾਂ ਵਿਚੋਂ ਦੀ ਨਾਮਧਾਰੀਆਂ ਨੂੰ ਦੇਖਣ ਵਾਲਿਆਂ ਲਈ ਉਹ ਉਦਾਹਰਣ ਦੀ ਚੋਣ ਅੰਗਰੇਜ਼ਾਂ ਦੇ ਇਤਿਹਾਸ ਵਿਚੋਂ ਹੀ ਦਿੰਦਾ ਹੈ। "ਕੀ ਉਹ ਭੁੱਲ ਜਾਣ ਵਾਲੇ ਹਨ ? ਉਨ੍ਹਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜ਼ਾ ਦਾ ਭਾਗੀ ਬਣ ਗਿਆ ਸੀ। ਉਹਦੀ ਤਾਂ ਅੱਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਅਸਫਲ ਦੇਸ਼ ਭਗਤ ਹੀ ਇਸ ਤਰ੍ਹਾਂ ਕਿਉਂ ਭੁਲਾ ਕੇ ਘੁਪ ਹਨੇਰੇ ਵਿਚ ਸੁੱਟ ਦਿੱਤੇ ਜਾਣ ?"

ਉਹ 'ਅਕ੍ਰਿਤਘਣ' ਭਾਰਤੀਆਂ ਨੂੰ ਵੀ ਕੋਸਦਾ ਹੈ। "ਅਸੀਂ ਸਮਝਦੇ ਹਾਂ ਕਿ ਸਾਡੇ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬੜੀ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਦ ਕੀ ਆਪਣੇ ਦਿਲ ਵਿਚ ਥੋੜ੍ਹੀ ਜਹੀ ਥਾਂ ਦੇਣੋਂ ਵੀ ਝਿਜਕੀਏ?" ਉਹ ਆਪਣੀ ਕੌਮ ਤੋਂ ਪੁੱਛਦਾ ਹੈ।[5]

ਭਗਤ ਸਿੰਘ ਵਾਲੀ ਰੌ ਦੇ ਹੀ ਇਕ ਹੋਰ ਦੇਸ਼ ਭਗਤ ਦੇ ਬਿਆਨ ਵੱਲ ਵੀ ਇਕ ਝਾਤ ਪੁਆਉਣ ਦਾ ਲਾਲਚ ਛੱਡਿਆ ਨਹੀਂ ਜਾਂਦਾ ਕਿਉਂਕਿ ਉਸ ਨੇ ਕਈ ਅਛੂਤੇ ਨੁਕਤੇ ਵੀ ਵਿਚਾਰੇ ਹਨ। "ਪੰਜਾਬ ਵਿਚ ਸਭ ਤੋਂ ਪਹਿਲੀ ਪੋਲੀਟੀਕਲ ਹਲਚਲ ਕੂਕਾ ਤਹਿਰੀਕ ਨਾਲ ਪੈਦਾ ਹੁੰਦੀ ਹੈ। ਉੰਞ ਤਾਂ ਉਹ ਤਹਿਰੀਕ ਮਜ਼੍ਹਬੀ ਜਹੀ ਨਜ਼ਰ ਔਂਦੀ ਹੈ ਪਰ ਜ਼ਰਾ ਗੌਰ ਨਾਲ ਦੇਖੀਏ ਤਾਂ ਉਹ ਬੜੀ ਭਾਰੀ ਪੋਲੀਟੀਕਲ ਲਹਿਰ ਸੀ।... ਖੈਰ, ਅਸੀਂ ਦੇਖਦੇ ਹਾਂ ਕਿ ਸਾਡੀ ਆਪੋ ਵਿਚੀ ਦੀ ਫਿਰਕੇਬੰਦੀ ਅਤੇ ਤੰਗਦਿਲੀ ਦਾ ਨਤੀਜਾ ਇਹ ਨਿਕਲਦਾ ਹੈ ਕਿ ਅਸੀਂ ਆਪਣੇ ਬੜੇ ਬੜੇ ਮਹਾਂਪੁਰਸ਼ਾਂ ਨੂੰ ਇਸ ਤਰ੍ਹਾਂ ਭੁਲਾ ਦਿੰਦੇ ਹਾਂ ਜਿਵੇਂ ਕਿ ਉਹ ਹੋਏ ਹੀ ਨਾ ਹੋਣ, ਜਾਂ ਉਨ੍ਹਾਂ ਦੀ ਕੋਈ ਇਤਿਹਾਸ ਵਿਚ ਉਚੀ ਥਾਂ ਹੀ ਨਾ ਹੋਵੇ। ਇਹੋ ਹਾਲਤ ਅਸੀਂ ਆਪਣੇ ਬੜੇ ਭਾਰੇ ਮਹਾਂਪੁਰਸ਼ 'ਗੁਰੂ' ਰਾਮ ਸਿੰਘ ਦੇ ਬਾਰੇ ਵਿਚ ਦੇਖਦੇ ਹਾਂ। ਅਸੀਂ 'ਗੁਰੂ' ਨਹੀਂ ਕਹਿ ਸਕਦੇ ਅਤੇ ਉਹ ਗੁਰੂ ਕਹਿੰਦੇ ਹਨ। ਇਸ ਕਰ ਕੇ ਸਾਡਾ ਉਨ੍ਹਾਂ ਨਾ ਕੋਈ ਤਅੱਲਕ ਨਹੀਂ, ਵਗੈਰਾ ਗੱਲਾਂ ਕਹਿ ਕੇ ਅਸੀਂ ਉਨ੍ਹਾਂ ਨੂੰ ਪਰ੍ਹਾਂ ਸੁੱਟ ਦਿੱਤਾ ਹੋਇਆ ਹੈ। ਇਹੋ ਹੀ ਪੰਜਾਬ ਦਾ ਸਭ ਤੋਂ ਵੱਡਾ ਘਾਟਾ ਹੈ। ਬੰਗਾਲ ਦੇ ਜਿਤਨੇ ਭੀ ਵੱਡੇ ਵੱਡੇ ਆਦਮੀ ਹੋਏ ਹਨ, ਉਨ੍ਹਾਂ ਦੀਆਂ ਹਰ ਸਾਲ ਬਰਸੀਆਂ ਮਨਾਈਆਂ ਜਾਂਦੀਆਂ ਹਨ।ਸਾਰੇ ਅਖਬਾਰਾਂ ਵਿਚ ਉਨ੍ਹਾਂ ਦੇ ਮਜ਼ਮੂਨ ਲਿਖੇ

ਜਾਂਦੇ ਹਨ। ਪਰ ਅਸੀਂ ਹਾਂ ਕਿ ਆਪਣੇ ਮਹਾਂਪੁਰਸ਼ਾਂ ਨੂੰ ਧੱਕੇ ਮਾਰ ਕੇ ਪਰੇ ਸੁੱਟਣ ਵਿਚ ਬੜੇ ਤਾਕ ਹਾਂ। ਅੱਜ ੧੯੨੮ ਵਿਚ ਬੈਠ ਕੇ ੧੮੬੦ ਦੇ ਆਦਰਸ਼ ਨੂੰ ਪਰਖਣ ਲਗੀਏ ਤਾਂ ਉਹ ਕਸੌਟੀ 'ਤੇ ਪੂਰਾ ਨਹੀਂ ਉਤਰ ਸਕਦਾ ਪਰ ਕੀ ਏਸ ਗੱਲ ਨਾਲ ਉਸਦੀ ਕੀਮਤ ਘੱਟ ਗਈ ?...... ਸਿੱਖ ਸੱਜਣ ਇਸ ਗੱਲ ਨੂੰ ਫਿਰਕੇਦਾਰੀ ਦੀ ਤੰਗ ਨਜ਼ਰ ਨਾਲ ਨਾ ਤੱਕਣ। ਏਹ ਰਾਜਨੀਤਕ ਇਤਿਹਾਸ ਲਿਖਿਆ ਜਾ ਰਿਹਾ ਹੈ।....."[6]

੪. ਯਾਦਗਾਰੀ ਸਮਾਗਮਾਂ ਦੀ ਪਿਰਤ :

ਸ਼ਹੀਦਾਂ ਦੇ ਯਾਦਗਾਰੀ ਸਮਾਗਮ ਕਰਨ ਦੀ ਪਿਰਤ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਦੇਣ ਹੈ। ਸਭ ਤੋਂ ਪਹਿਲਾਂ ਆਪ ਨੇ ਹੀ ਮਲੇਰ ਕੋਟਲੇ ਵਿਚ ਸ਼ਹੀਦ ਹੋਏ ਸਿੰਘਾਂ ਦੀ ਸ਼ਹੀਦੀ ਨੂੰ ਪ੍ਰਗਟ ਕਰਨ ਹਿਤ, ਮਲੇਰ ਕੋਲੇ ਦੇ ਰਕੜ ਵਿਚ ੧੭-੧੮ ਜਨਵਰੀ ੧੯੫੫ ਦੇ ਦਿਨ ਸ਼ਹੀਦੀ ਸਮਾਗਮ ਦਾ ਆਯੋਜਨ ਕੀਤਾ।[7] ਇਸ ਸਮਾਗਮ ਵਿਚ ਹੋਰਨਾਂ ਤੋਂ ਬਿਨਾਂ ਪ੍ਰਸਿੱਧ ਇਤਿਹਾਸਕਾਰ ਡਾ: ਹਰੀ ਰਾਮ ਗੁਪਤਾ ਨੇ ਵੀ ਭਾਗ ਲੈਣ ਦੀ ਗੱਲ ਪੰਜਾਬ ਇਤਿਹਾਸ ਕਾਨਫਰੰਸ ਦੇ ਇਕ ਸਮਾਗਮ ਤੇ ਇਸ ਲੇਖਕ ਨੂੰ ਦੱਸੀ ਸੀ।ਇਸ ਪਿੱਛੋਂ ਅੰਮ੍ਰਿਤਸਰ, ਰਾਏਕੋਟ ਤੇ ਲੁਧਿਆਣਾ ਆਦਿ ਸ਼ਹੀਦੀ ਸਥਾਨਾਂ 'ਤੇ ਵੀ ਅਜਿਹੇ ਸਮਾਗਮਾਂ ਦਾ ਆਯੋਜਨ ਕੀਤਾ ਜਾਣ ਲੱਗਾ ਜਿਥੇ ਵਿਦਵਾਨ ਤੇ ਇਤਿਹਾਸਕਾਰ ਆ ਕੇ ਸ੍ਰੋਤਿਆਂ ਨਾਲ ਨਵੀਆਂ ਤੇ ਦਿਲਚਸਪ ਇਤਿਹਾਸਕ ਖੋਜਾਂ ਸਾਂਝੀਆਂ ਕਰਦੇ। ਸ਼ਹੀਦ ਬਿਲਾਸ ਦਾ ਸੰਪਾਦਕ ਉਗਾਹੀ ਭਰਦਾ ਹੈ:

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹੁਕਮ ਅੰਦਰ,
ਮੇਲਾ ਲਗਦਾ ਸਿੰਘਾਂ ਕੁਰਬਾਨੀਆਂ ਦਾ।[8]

ਦੁਆਬੇ ਵਿਚ ਮੁਠਡਾ ਕਲਾਂ ਨੂੰ ਸਤਿਗੁਰੂ ਰਾਮ ਸਿੰਘ ਦੀ ਡਿਉੜੀ ਕਰ ਕੇ ਜਾਣਿਆ ਜਾਂਦਾ ਹੈ। ਨਾਮਧਾਰੀ ਇਤਿਹਾਸ ਵਿਚ ਸ਼ਾਇਦ ਇਹ ਆਪਣੀ ਕਿਸਮ ਦੀ ਇਕੋ ਉਦਾਹਰਣ ਹੋਵੇ ਕਿ ਇਸ ਪਿੰਡ ਸਤਿਗੁਰੂ ਰਾਮ ਸਿੰਘ ਜੀ ਨੇ ਸਮੂਹਿਕ ਤੌਰ 'ਤੇ ਪਿੰਡ ਵਾਸੀਆਂ ਨੂੰ ਭਜਨ ਦੱਸਿਆ ਸੀ। ਮਲੇਰਕੋਟਲੇ ਵਾਲੇ ਸ਼ਹੀਦਾਂ ਨਮਿਤ ੧੭-੧੯ ਜਨਵਰੀ ੧੯੨੭ ਇਕ ਵੱਡੇ ਪੈਮਾਨੇ ਦੀ ਸ਼ਹੀਦੀ ਕਾਨਫਰੰਸ ਕਰਨ ਲਈ ਸਤਿਗੁਰੂ ਜੀ ਨੇ ਆਪ ਇਸ ਪਿੰਡ ਦੀ ਚੋਣ ਕੀਤੀ ਸੀ। ਇਸ ਕਾਨਫਰੰਸ ਵਿਚ, ਸਰਦਾਰ ਭਗਤ ਸਿੰਘ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਸਮੇਤ ਭਾਰਤ ਦੇ ਪ੍ਰਸਿੱਧ ਕੌਮੀ ਨੇਤਾਵਾਂ ਨੇ ਭਾਗ ਲਿਆ ਸੀ।

ਉਦਾਹਰਣ ਕਾਇਮ ਕਰਨ ਵਾਲੇ ਇਸ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਹੋਰਨਾਂ ਗੱਲਾਂ ਦੇ ਨਾਲ-ਨਾਲ ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ 'ਤੇ ਫਰਮਾਇਆ ਸੀ, "ਸਾਡੇ ਇਥੇ ਇਕੱਠਿਆਂ ਹੋਣ ਦਾ ਵਿਸ਼ੇਸ਼ ਕਾਰਨ ਉਨ੍ਹਾਂ ੮੦ ਨਾਮਧਾਰੀ ਸਿੱਖ ਸ਼ਹੀਦਾਂ ਦੀ ਸ਼ਹਾਦਤ ਅਥਵਾ ਕੁਰਬਾਨੀ ਤੋਂ ਸਿੱਖਿਆ ਪ੍ਰਾਪਤ ਕਰਨ ਦਾ ਹੈ ਜਿਹੜੇ ਜਨਵਰੀ ਸੰਨ ੧੮੭੨ ਈਸਵੀ ਵਿਚ ਆਪਣੀ ਆਜ਼ਾਦੀ ਭਾਵ ਸੁਤੰਤਰਤਾ ਦੇ ਦੇਵਤਾ ਨੂੰ ਪਰਸੰਨ ਕਰਨ ਹਿਤ ਮਲੇਰ ਕੋਟਲੇ ਵਿਖੇ ਕਾਵਨ ਡਿਪਟੀ ਕਮਿਸ਼ਨਰ ਅੰਬਾਲਾ (ਲੁਧਿਆਣਾ-ਲੇਖਕ) ਦੀ ਫਾਂਸੀ ਦਾ ਅਤੀ ਪਰਸੰਨਤਾ ਨਾਲ ਸ਼ਿਕਾਰ ਹੋਏ ਅਤੇ ਏਸ ਲਈ ਕਿ ਸਤਿਗੁਰੂ ਰਾਮ ਸਿੰਘ ਸਚੇ ਪਾਤਸ਼ਾਹ ਦਾ ਭਾਰਤ ਦੇਸ਼ ਅਤੇ ਧਰਮ ਸੁਤੰਤਰ ਕਰਨ ਹਿਤ ਆਪਣੇ ਧਰਮ ਪਵਿੱਤਰ ਜੀਵਨ ਨੂੰ, ਆਪਣੇ ਸਰਬੰਸ, ਆਪਣੇ ਦੇਸ਼, ਆਪਣੀ ਕੌਮ ਅਤੇ ਆਪਣੀ ਸੰਗਤ ਤੋਂ ਵਿਛੋੜ ਕੇ ਪਰਦੇਸ ਵਿਚ ਲੈਜਾਣ ਭਾਵ ਦੂਜੇ ਅਰਥਾਂ ਵਿਚ ਉਸ ਸਮੇਂ ਦੀ ਸਰਕਾਰ ਦੇ ਕਥਨ ਅਨੁਸਾਰ ਜਲਾਵਤਨ ਹੋ ਜਾਣ ਤੋਂ ਸਬਕ ਹੈ।.... ਮੇਰਾ ਇਹ ਦਾਅਵਾ ਹੈ ਕਿ ਅੱਜ ਕੱਲ ਦੀ ਬੇਦਾਰੀ ਭਾਵ ਜਾਗ੍ਰਤ ਵਿਚ ਸਭ ਤੋਂ ਬਹੁਤਾ ਭਾਗ ਮਲੇਰ ਕੋਟਲਾ ਦੇ ਸ਼ਹੀਦਾਂ ਦੀਆਂ ਸ਼ਹਾਦਤਾਂ ਅਤੇ ਸਤਿਗੁਰਾਂ ਦੇ ਪਰਦੇਸ ਗਮਨ ਦਾ ਹੈ।..."[9]

ਹੌਲੀ ਹੌਲੀ ਇਸ ਪਿਰਤ ਨੇ ਨਿਰੰਤਰਤਾ ਦਾ ਰੂਪ ਧਾਰਨ ਕਰ ਲਿਆ ਤੇ ਅਨੇਕ ਥਾਂਈਂ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸਮਾਗਮ ਹੋਣ ਲੱਗ ਪਏ। ਇਕ ਸਾਲ ਵਿਚ ਸਮਾਗਮ ਭੈਣੀ ਸਾਹਿਬ, ਰਾਇਸਰ, ਲੁਧਿਆਣਾ, ਮੰਡੀ ਸੁਕੇਤ, ਰਾਵਲ ਪਿੰਡੀ, ਅੰਮ੍ਰਿਤਸਰ, ਹੱਟੀਆਂ, ਲਾਹੌਰ, ਸਾਂਗਲਾ, ਸ਼ੇਖੂਪੁਰਾ, ਸਰਗੋਧਾ, ਰੋਡੇ, ਫਿਰੋਜ਼ਪੁਰ, ਹਰੀਪੁਰ ਖੋਟੇ, ਪ੍ਰੂੰਗਾਂ, ਚੱਕ ਨੰਬਰ ੩੦ ਝੰਗ ਬ੍ਰਾਂਚ, ਖੁਜਤਾ, ਢੋਟੀਆਂ, ਸਿੰਘਪੁਰਾ, ਡਿਖੀ, ਪਟੀ, ਬਾਗਵਾਨਪੁਰਾ, ਸ਼ਾਹਦਰਾ, ਨਾਭਾ, ਪਟਿਆਲਾ, ਜੀਂਦ, ਕਪੂਰਥਲਾ, ਢਿਲਵਾਂ, ਮਲੇਰਕੋਟਲਾ, ਅਹਿਮਦਾਬਾਦ, ਦਿੱਲੀ, ਰਾਇਕੋਟ, ਰਾਮਪੁਰਾ, ਹਜਰੋਂ, ਕੈਮਲਪੁਰ, ਲਾਲਪੁਰਾ, ਨਨਕਾਣਾ ਸਾਹਿਬ, ਮੁਕਤਸਰ, ਮੋਗਾ, ਬਾਘਾ ਪੁਰਾਣਾ, ਚੁਗਾਵਾਂ, ਚਵਿੰਡਾ, ਠੀਕਰੀਵਾਲਾ, ਸਰਲੀ, ਚੰਨਣ ਸਿੰਘ ਵਾਲਾ, ਮਾਦੋਕੇ ਅਤੇ ਪਲਾਸੌਰ ਆਦਿ ਥਾਵਾਂ 'ਤੇ ਮਨਾਏ ਜਾਣ ਦੀ ਖਬਰ ਵੀ ਪੜ੍ਹਨ ਵਿਚ ਆਉਂਦੀ ਹੈ।[10]

ਸ਼ਹੀਦਾਂ ਤੋਂ ਬਿਨਾਂ ਵਿਚਾਰਾਧੀਨ ਕਾਲ ਵਿਚ ਇਤਿਹਾਸਕਾਰਾਂ ਦੇ ਦਿਨ ਮਨਾਏ ਜਾਣ ਦੇ ਆਯੋਜਨ ਦੀ ਗੱਲ ਵੀ ਸਮਕਾਲੀ ਲਿਖਤਾਂ ਵਿਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ। ਪਹਿਲੇ ਇਤਿਹਾਸਕਾਰ ਪ੍ਰਤੀ ਸ਼ਾਇਦ ਕ੍ਰਿਤੱਗਤਾ ਪ੍ਰਗਟਾਉਣ

ਦੇ ਵਿਚਾਰ ਨਾਲ ਹੀ ਇਸ ਦਾ ਸੁਝਾਉ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਵੱਲੋਂ ਪੇਸ਼ ਕੀਤਾ ਗਿਆ ਤੇ ਸੰਗਤਾਂ ਨੂੰ ਉਤਸ਼ਾਹਿਤ ਕਰਨ ਖਾਤਰ ਇਸ ਵਾਸਤੇ ਉਗਰਾਹੀ ਦੀ ਰਕਮ ਵੀ ਪਹਿਲਾਂ ਇਨ੍ਹਾਂ ਵੱਲੋਂ ਹੀ ਪੇਸ਼ ਕੀਤੀ ਗਈ। ਇਉਂ ਇਹ ਮਾਣ ਸਵਰਗੀ ਬਾਬਾ ਕਾਹਲਾ ਸਿੰਘ ਨੂੰ ਪ੍ਰਾਪਤ ਹੋਇਆ।[11] ਇਸ ਤਰ੍ਹਾਂ ਵੀ ਇਕ ਤਾਂ ਜਨਤਾ ਵਿਚ ਇਤਿਹਾਸ ਪ੍ਰਤੀ ਦਿਲਚਸਪੀ ਪੈਦਾ ਹੋਈ ਤੇ ਨਾਮਧਾਰੀਆਂ ਬਾਰੇ ਪਏ ਭੁਲੇਖੇ ਲੋਕਾਂ ਦੇ ਮਨਾਂ 'ਚੋਂ ਦੂਰ ਹੋਣੇ ਆਰੰਭ ਹੋ ਗਏ।

**੫. ਪਤ੍ਰਕਾਰੀ ਲਈ ਉਤਸ਼ਾਹਵਰਧਨ:**

ਪੰਜਾਬੀ ਪੱਤ੍ਰਕਾਰੀ ਵਿਚਾਰਾਧੀਨ ਕਾਲ ਵਿਚ ਕਾਫੀ ਅੱਗੇ ਵਧ ਰਹੀ ਸੀ। ਲੋਕ ਸੰਪਰਕ ਦੇ ਸਾਧਨ ਵਜੋਂ ਛਾਪਾਖਾਨਾ ਤੇ ਅਖਬਾਰਾਂ ਆਦਿ ਇਕ ਹਰਮਨ ਪਿਆਰਾ ਸਾਧਨ ਬਣ ਚੁੱਕਾ ਸੀ। ਪੰਜਾਬੀ ਪਤ੍ਰਕਾਰੀ ਦੇ ਇਤਿਹਾਸ ਵਿਚ ੧੯੦੦ ਈਸਵੀ ਤੋਂ ੧੯੨੦ ਈਸਵੀ ਤਕ ਦਾ ਸਮਾਂ ਜਾਗ੍ਰਤ ਕਾਲ ਮੰਨਿਆ ਜਾਂਦਾ ਹੈ।[12] ਇਸ ਕਾਲ ਵਿਚ ਪੰਜਾਬੀ ਵਿਚ ਅਨੇਕ ਸਾਹਿਤਕ ਤੇ ਸੰਪਰਦਾਈ ਪਤਰਾਂ ਨੇ ਜਨਮ ਲਿਆ।

ਆਮ ਪੰਜਾਬੀ ਪਾਠਕਾਂ ਨਾਲ ਜੁੜਨ ਤੇ ਉਨ੍ਹਾਂ ਵਿਚ ਸਹੀ ਨਾਮਧਾਰੀ ਇਤਿਹਾਸ ਪ੍ਰਚਾਰਨ ਵਾਸਤੇ ਨਾਮਧਾਰੀਆਂ ਦਾ ਆਪਣਾ ਕੋਈ ਸਮਾਚਾਰ ਪੱਤਰ ਸਮੇਂ ਦੀ ਲੋੜ ਸੀ। "ਇਹ ਗੱਲ ਭੁੱਲ ਨਹੀਂ ਜਾਣੀ ਚਾਹੀਦੀ ਕਿ ਅਖਬਾਰ ਜ਼ਿੰਦਾ ਕੌਮਾਂ ਦੀ ਜਿੰਦ ਜਾਨ ਹੁੰਦੇ ਹਨ ਤੇ ਸਾਊ ਸੰਸਾਰ ਕਿਸੇ ਕੌਮ ਦੀ ਮਹਾਨਤਾ ਦਾ ਅੰਦਾਜ਼ਾ ਕੇਵਲ ਇਸ ਗੱਲ ਤੋਂ ਲਾਉਂਦਾ ਹੈ ਕਿ ਉਸ ਦਾ ਪ੍ਰੈੱਸ ਕਿੰਨਾ ਮਜ਼ਬੂਤ ਹੈ। ਅਣਖੀ ਕੌਮਾਂ ਨੂੰ ਆਪਣਾ ਪ੍ਰੈੱਸ ਜਿਊਂਦਾ ਰੱਖਣ ਲਈ ਬੇਅੰਤ ਘਾਲਣਾਂ ਘਾਲਣੀਆਂ ਪੈਂਦੀਆਂ ਹਨ। ਉਹ ਜਾਣਦੀਆਂ ਹਨ ਤੇ ਚੰਗੀ ਤਰ੍ਹਾਂ ਜਾਣਦੀਆਂ ਹਨ ਕਿ ਸਾਡੇ ਪ੍ਰੈੱਸ ਦੀ ਸਲਾਮਤੀ ਸਾਡੀ ਆਣ, ਅਣਖ ਅਤੇ ਸ਼ਾਨ ਸ਼ੌਕਤ ਦੀ ਸਲਾਮਤੀ ਹੈ ਅਤੇ ਇਸੇ ਕਰ ਕੇ ਉਹ ਭੁਖਿਆਂ ਰਹਿ ਕੇ ਵੀ ਆਪਣੇ ਪ੍ਰੈੱਸ ਨੂੰ ਚੜ੍ਹਦੀਆਂ ਕਲਾਂ ਵਿਚ ਰਖਦੀਆਂ ਹਨ....।"[13]

ਸਪਤਾਹਿਕ ਸਤਿਜੁਗ ਨੂੰ ਸ਼ੁਰੂ ਕਰਨ ਦਾ ਬਹੁਤਾ ਸਿਹਰਾ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸਿਰ ਬੰਨ੍ਹਿਆ ਜਾਂਦਾ ਹੈ ਜਿਹੜੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਸਨ। ਸਰਿਗੁਰੂ ਜੀ ਦੀ ਛਤਰ ਛਾਇਆ ਹੇਠ ਆਪ ਨੇ ਸਤਿਜੁਗ ਲਈ ਇੰਨੀ ਮਿਹਨਤ ਕੀਤੀ ਕਿ ਆਪਣਾ ਖਾਣ ਪੀਣ ਵੀ ਤੇ ਸਰੀਰਕ ਸਿਹਤ ਵੀ ਇਸ ਤੋਂ ਕੁਰਬਾਨ ਕਰ ਦਿੱਤੀ। ਪੰਜਾਬ ਦੀ ਰਾਜਧਾਨੀ ਲਾਹੌਰ ਹੋਣ ਕਾਰਨ ਹੀ ਸ਼ਾਇਦ ਇਸਦਾ ਦਫਤਰ ਲਾਹੌਰ ਰੱਖਣਾ ਹੀ ਵਾਜਬ ਸਮਝਿਆ ਗਿਆ ਭਾਵੇਂ ਪੰਜਾਬੀ ਦੇ ਛਾਪੇਖਾਨੇ ਵੀ ਬਹੁਤੇ ਅੰਮ੍ਰਿਤਸਰ ਵਿਚ ਸਨ ਤੇ ਪੰਜਾਬੀ ਸਮਕਾਲੀ ਪੱਤਰ ਵੀ ਬਹੁਤੇ ਉਥੋਂ ਹੀ ਨਿਕਲਦੇ ਸਨ। ਨਾਮਧਾਰੀ ਇਤਿਹਾਸ ਦੇ ਪ੍ਰਚਾਰ ਦੇ ਪੱਖੋਂ ਵੀ ਇਹ ਸ਼ਹਿਰ ਬਹੁਤਾ ਢੁੱਕਵਾਂ ਸਮਝਿਆ ਗਿਆ ਹੋਵੇਗਾ। ਸਤਿਜੁਗ ਦੇ ਪਹਿਲੇ ਪਰਚੇ ਨੇ ੨੬ ਮਈ ੧੯੨੦ ਨੂੰ ਪਾਠਕਾਂ ਵਿਚ ਹਾਜ਼ਰੀ ਆ ਲੁਆਈ। ਫਿਰ ਸਤਿਜੁਗ ਦੀ ਸੇਵਾ ਕਾਰਨ ਜਦੋਂ ਮਹਾਰਾਜ ਜੀ ਦੀ ਦੇਹ ਢਿੱਲੀ ਰਹਿਣ ਲੱਗ ਪਈ ਤਦ ੧੯੮੫ ਬਿਕ੍ਰਮੀ ਵਿਚ ਸਤਿਜੁਗ ਨੂੰ ਸ੍ਰੀ ਭੈਣੀ ਸਾਹਿਬ ਲੈ ਆਂਦਾ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਤਿਹਾਸ ਦੀ ਸੇਵਾ ਲਈ ਆਪਣੇ ਸੀਮਿਤ ਸਾਧਨਾਂ ਤੇ ਸ੍ਰੋਤਾਂ ਦੇ ਬਾਵਜੂਦ ਜਿਹੜੇ ਕਦਮ ਚੁੱਕੇ ਉਹ ਨਿਰਸੰਦੇਹ ਆਪਣੇ ਆਪ ਵਿਚ ਬੇਮਿਸਾਲ ਹਨ। ਆਪ ਨੂੰ ਅਨੇਕਾਂ ਔਖਿਆਈਆਂ ਦਾ ਸਾਹਮਣਾ ਕਰਨਾ ਪੈਂਦਾ ਸੀ। ਜਿਵੇਂ ਹਿਮਾਲਾ ਪਰਬਤ ਤੇ ਗਰਮੀਆਂ ਕੱਟਣ ਵਾਲਾ ਵਿਅਕਤੀ ਤਪੇ ਥਲਾਂ ਵਿਚ ਫਿਰਦੀ ਸੱਸੀ ਦੀ ਸਰੀਰਕ ਤੇ ਮਾਨਸਿਕ ਅਵਸਥਾ ਦਾ ਸਹੀ ਅਨੁਮਾਨ ਨਹੀਂ ਲਾ ਸਕਦਾ ਤਿਵੇਂ ਹੀ ਸੁਤੰਤਰ ਭਾਰਤ ਵਿਚ ਖੋਜ ਕਰਨ ਕਰਵਾਉਣ ਵਾਲੇ, ਗੁਲਾਮ ਭਾਰਤ ਦੇ ਨਾਮਧਾਰੀਆਂ ਦੇ ਜਤਨਾਂ ਦਾ ਵੀ ਸਹੀ ਮੁਲਾਂਕਣ ਨਹੀਂ ਕਰ ਸਕਦੇ। ਨਾਮਧਾਰੀਆਂ ਪ੍ਰਤੀ ਆਮ ਲੇਖਕਾਂ ਤੇ ਲੋਕਾਂ ਦੀ ਉਦਾਸੀਨਤਾ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ।ਪਰ ਨਾਮਧਾਰੀਆਂ ਦਾ ਹਾਲ ਵੀ 'ਕਾਬਲ ਦੇ ਜੰਮੇ ਨੂੰ ਨਿੱਤ ਮੁਹਿਮਾਂ' ਵਾਲੀ ਕਹਾਵਤ ਵਾਲਾ ਸੀ। ਤੇ ਸਭ ਮੁਹਿੰਮਾਂ ਫਤਹਿ ਕਰਨ ਦੀ ਚਿੰਤਾ ਹੁੰਦੀ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ।

ਨਾਮਧਾਰੀਆਂ ਦੀ ਆਰਥਕ ਹਾਲਤ ਮੰਦੀ ਹੋਣ ਦੇ ਬਾਵਜੂਦ ਵੀ ਆਪ ਨੇ ਸਪਤਾਹਿਕ 'ਸਤਿਜੁਗ' ਸ਼ੁਰੂ ਤਾਂ ਕਰ ਲਿਆ ਸੀ ਪਰ ਇਸ ਨੂੰ ਜੀਵਿਤ ਰੱਖਣਾ ਵੀ ਇਕ ਸਮੱਸਿਆ ਸੀ। ਅਕਾਲੀ ਤੇ ਸਿੰਘ ਸਭਾ ਵਾਲੇ ਇਸ ਦੀ ਵਿਕਰੀ ਵਿਚ ਅੜਿਕੇ ਡਾਹੁੰਦੇ ਹਨ ਜਿਸ ਕਰ ਕੇ ਇਹ ਨਾ ਅੰਮ੍ਰਿਤਸਰ ਦੀ ਪਰਕ੍ਰਮਾ ਵਿਚ ਤੇ ਨਾ ਹੀ ਲਾਹੌਰ ਦੇ ਬਾਜ਼ਾਰਾਂ ਵਿਚ ਵਿਕ ਸਕਦਾ ਸੀ।[14] ਤਰਨ ਸਿੰਘ ਵਹਿਮੀ ਦੇ ਲਿਖਣ ਅਨੁਸਾਰ "ਸਤਿਜੁਗ ਦੀ ਬਾਬਤ ਭੀ ਸਿਰ ਧੜ ਦੀ ਬਾਜ਼ੀ ਲਾਣੀ ਪਈ ਕਿਉਂਕਿ ਏਜੰਟਾਂ ਤੋਂ ਖੋਹ ਕੇ ਸਿੰਘ ਸਭੀਏ, ਸਿਪਾਹੀ ਤੇ ਅਕਾਲੀ ਪਾੜ ਦਿੰਦੇ ਸੀ ਤੇ ਮਾਰਨ ਤੱਕ ਵੀ ਅਪੜਦੇ।"[15]

ਪਰ ਨਾਮਧਾਰੀਆਂ ਵਿਚ ਕੁਰਬਾਨੀ ਦਾ ਜਜ਼ਬਾ ਇਥੇ ਵੀ ਲੁੜੀਂਦਾ ਸਮਝ ਕੇ ਕਿਲੇ ਵਾਲੇ ਝੰਡਾ ਸਿੰਘ ਨੇ ਜਾਨ ਹੀਲ ਕੇ ਵੀ ਇਸ ਪਰਚੇ ਦੀ ਸਾਂਝ ਲਾਹੌਰ ਤੇ ਅੰਮ੍ਰਿਤਸਰ ਹੀ ਨਹੀਂ ਸਗੋਂ ਨਨਕਾਣਾ ਸਾਹਿਬ ਦੇ ਪਾਠਕਾਂ ਨਾਲ ਵੀ ਪੁਆਉਣ ਦਾ ਉੱਦਮ ਕੀਤਾ।[16]

'ਸਤਿਜੁਗ' ਲਈ ਕੁਝ ਹਦ ਤਕ ਆਪਣੇ ਹੀ ਉਹ ਲੋਕ ਵੀ ਭਾਰੂ ਹੋ ਜਾਂਦੇ ਸਨ ਜੋ ਇਸ ਦੇ ਚੰਦੇ ਦੇਣੋਂ ਆਕੀ ਹੋ ਜਾਂਦੇ ਹਨ। ਭਾਵੇਂ ਇਹ ਵਰਤਾਰਾ ਸਾਰੇ ਅਖਬਾਰਾਂ ਨਾਲ ਹੀ ਵਾਪਰਦਾ ਹੈ ਪਰ ਕਿਉਂਕਿ ਇਥੇ ਗੱਲ ਸਤਿਜੁਗ ਦੀ ਹੋ ਰਹੀ ਹੈ ਤੇ ਸਤਿਜੁਗ ਦੀ ਅਜਿਹੀ 'ਮਿਤ੍ਰ-ਮੰਡਲੀ' ਦੀ ਖਿਚਾਈ ਕਰਨ ਹਿਤ, ਇਸ ਦੇ ਹਿਤੈਸ਼ੀ ਸੰਤ ਤਰਨ ਸਿੰਘ ਵਹਿਮੀ ਦਾ ਲਿਖਿਆ ਇਕ ਬੰਦ ਸਾਡੀ ਨਜ਼ਰੀਂ ਚੜ੍ਹਿਆ ਹੈ ਜਿਸ ਨੂੰ ਪਾਠਕਾਂ ਨਾਲ ਸਾਂਝਿਆਂ ਕਰਨ ਦਾ ਲਾਲਚ ਛੱਡਿਆ ਨਹੀਂ ਜਾਂਦਾ। ਨਾਲੇ ਇਸੇ ਬਹਾਨੇ ਇਹ ਸ਼ਾਇਦ ਸਾਂਝਿਆ ਵੀ ਜਾਵੇ:

ਜਿਸ ਕਿਹਾ ਪਹਿਲਾਂ ਅਖਬਾਰ ਆਵੇ,
ਵੀ. ਪੀ. ਆਈ. ਤੇ ਚਾ ਇਨਕਾਰ ਕੀਤਾ।
ਗਾਂਡੂ ਓਸਨੂੰ ਇਹ ਚੈਲੰਜ ਮੇਰਾ,
ਭੈੜੇ ਚੱਜ ਇਹ ਕੀ ਮਕਾਰ ਕੀਤਾ ?
ਕਿਵੇਂ ਨਾਂਹ ਕੀਤੀ ਨਾਲ ਜੀਭ ਓਸੇ,
ਜਿਹੜੀ ਜੀਭ ਦੇ ਨਾਲ ਇਕਰਾਰ ਕੀਤਾ ?
ਖਰਚ ਹਰਜ ਭਲਮਾਨਸੀ ਨਾਲ ਕਢੇ,
ਕਵ੍ਹੇ ਬਾਦ ਨਾ ਕਿਉਂ ਸ਼ਰਮਸਾਰ ਕੀਤਾ।
ਜੇ ਇਹ ਸੁਣ ਸੁਨੇਹਾ ਨਾ ਦੇ ਆਪੇ,
ਆਖਰ ਪਵੇ ਲੈਣਾ ਮੈਨੂੰ ਝਗੜ ਕੇ ਤੇ।
ਖਰਚ ਵੀ ਪੀ ਦਾ ਓਸ ਤੋਂ ਲੈ ਲੈਣਾ,
ਗਲ ਪੱਗ ਪਾ ਕੇ ਕੰਨੋਂ ਪਕੜ ਕੇ ਤੇ।
ਸੱਚ ਦੇ ਵਿਚ ਲਿਹਾਜ਼ ਨਹੀਂ, ਨਹੀਂ ਸਮਝਨਾ ਕੱਚ।
ਸੂਮ ਐਸੇ ਉਤੇ ਵਰਤਿਆ, ਐਨ ਇਹ ਦੋਹਰਾ ਸੱਚ।
ਸੂਮ ਗੁਥਲੀ ਸੁਆਨ ਭਗ ਜਿਹ ਦੁਏ ਏਕ ਸਮਾਨ।
ਭਾਰਤ ਹੀ ਸੁਖ ਹੋਤ ਹੈ, ਕਾਢਤ ਨਿਕਸੇ ਪਰਾਨ।

*ਸਤਿਜੁਗ ੨੫ ਵਸਾਖ ੧੯੯੭*

ਸਤਿਜੁਗ ਦੇ ਜੀਵਨ ਲਈ ਤੀਸਰੀ ਸਮੱਸਿਆ ਸੀ ਸਰਕਾਰੀ ਕਰੋਪੀ ਦੀ ਸਿਰ ਤੇ ਨਿਰੰਤਰ ਲਟਕਦੀ ਤਲਵਾਰ।ਅਸੀਂ ਅੰਗਰੇਜ਼ਾਂ ਦੇ ਗੁਲਾਮ ਸਾਂ। ਇੰਗਲੈਂਡ ਵਿਚ ਰਾਜ ਵਿਦਰੋਹ ਵਾਸਤੇ ਕਿਸੇ ਵਿਅਕਤੀ ਨੂੰ ਸਜ਼ਾ ਦਾ ਸਰਕਾਰੀ ਅਧਿਕਾਰ ਪੰਦਰ੍ਹਵੀਂ ਸਦੀ ਵਿਚ ਸਥਾਪਤ ਹੋ ਚੁੱਕਾ ਸੀ ਪਰ ਰਾਜ ਵਿਦਰੋਹ ਦੀ ਪ੍ਰੀਭਾਸ਼ਾ ਸਮੇਂ ਸਮੇਂ ਬਦਲਦੀ ਰਹੀ। ਰਾਜ ਵਿਚ ਫਸਾਦ ਖੜ੍ਹੇ ਕਰਨੇ ਜਾਂ ਕਰਵਾਉਣੇ ਕਾਨੂੰਨੀ ਸਰਕਾਰ ਵਿਰੁੱਧ ਬਗਾਵਤ ਕਰਾਰ ਦਿੱਤੀ ਗਈ।ਜਾਹਨ ਬਾਵੀਅਰ ਰਚਿਤ ਕਾਨੂੰਨੀ ਸ਼ਬਦ ਕੋਸ਼ ਅਨੁਸਾਰ, ਛਾਪੇਖਾਨੇ ਵਿਚ ਅਖਰ ਜੋੜਨੇ, ਛਾਪਣਾ ਜਾਂ ਪ੍ਰਕਾਸ਼ਿਤ ਕਰਨਾ,ਰਾਜੇ ਜਾਂ ਸਰਕਾਰ ਜਾਂ ਪਾਰਲੀਮੈਂਟ ਦੇ ਕਿਸੇ ਸਦਨ ਵਿਰੁੱਧ ਘਿਰਣਾ ਉਪਜਾਉਣਾ ਜਾਂ ਉਨ੍ਹਾਂ ਦਾ ਅਪਮਾਨ ਕਰਨਾ, ਜਾਂ ਚਰਚ ਜਾਂ ਕਾਨੂੰਨੀ ਤੌਰ ਤੇ ਸਥਾਪਿਤ ਸਰਕਾਰ ਵਿਰੁੱਧ ਕਿਸੇ ਤਬਦੀਲੀ ਲਈ ਗੈਰ ਕਾਨੂੰਨੀ ਢੰਗਾਂ ਨਾਲ ਲੋਕਾਂ ਨੂੰ ਭੜਕਾਉਣਾ ਰਾਜ ਵਿਦਰੋਹ ਮੰਨਿਆ ਜਾਂਦਾ ਹੈ।[17]

ਸਪਤਾਹਿਕ 'ਸਤਿਜੁਗ' ਦੇ ਜਨਮ ਦਾਤੇ ਨਾਮਧਾਰੀ ਤਾਂ ਸਨ ਹੀ ਸਰਕਾਰ ਦੇ ਬਾਗੀ। ਫਿਰ 'ਸਤਿਜੁਗ' ਦਾ ਜਨਮ ਹੀ ਨਾਮਧਾਰੀਆਂ ਨਾਲ ਹੋਏ ਸਰਕਾਰੀ ਅਤਿਆਚਾਰਾਂ ਦਾ ਲੋਕ ਕਟਹਿਰੇ ਵਿਚ ਭਾਂਡਾ ਭੰਨਣ ਲਈ ਹੋਇਆ ਸੀ। ਇਹ ਸਰਕਾਰ ਦਾ ਖੈਰਖਵਾਹ ਕਿਸ ਤਰ੍ਹਾਂ ਹੋ ਸਕਦਾ ਸੀ ? ਜਦੋਂ ਇਸ ਵਿਚ ਕੋਈ ਨਵੀਂ ਇਤਿਹਾਸਕ ਖੋਜ ਜਾਂ ਜ਼ਰਾ ਗਰਮ ਰਚਨਾ ਛਪ ਜਾਂਦੀ ਤਦ ਸਰਕਾਰ ਦੀਆਂ ਅੱਖਾਂ ਵਿਚ ਖੂਨ ਉਤਰ ਆਉਂਦਾ ਜਿਸ ਕਰ ਕੇ ਇਸ ਦੇ ਕਈ ਅੰਕ ਤਾਂ ਜ਼ਬਤ ਹੋ ਹੀ ਜਾਂਦੇ ਨਾਲ ਹੀ ਪ੍ਰੈੱਸ ਦੀ ਜ਼ਮਾਨਤ ਵੀ ਜਾਂਦੀ ਰਹਿੰਦੀ। ਇਸ ਦਾ ੧੯੯੦ ਬਿ. ਵਿਚ ਛਪਿਆ ਬਸੰਤ ਅੰਕ ਵੀ ਜ਼ਬਤ ਹੋ ਗਿਆ ਸੀ ਤੇ 'ਸਤਿਗੁਰੂ ਰਾਮ ਹਰੀ ਪ੍ਰੈੱਸ ਦੀ ਦੋ ਹਜ਼ਾਰ ਰੁਪਏ ਦੀ ਜ਼ਮਾਨਤ ਵੀ।[18] 'ਚਕ੍ਰਵਰਤੀ' ਜੀ ਦੁਆਰਾ ਲਿਖਿਆ ਲੇਖ 'ਅਪੂਰਵ ਬਲੀਦਾਨ' ਪ੍ਰਕਾਸ਼ਤ ਕਰਨ ਬਦਲੇ ਸਬੰਧਿਤ ਪਰਚਾ ਤਾਂ ਜ਼ਬਤ ਹੋਣਾ ਹੀ ਸੀ ਨਾਲ ਹੀ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈੱਸ ਦੀ ਪੰਜਾਹ ਹਜ਼ਾਰ ਰੁਪਏ ਦੀ ਜ਼ਮਾਨਤ ਵੀ ਮੰਗੀ ਗਈ।[19] ਜ਼ਬਤੀਆਂ ਕਾਰਨ ਹੀ ਇਸ ਦੇ ਉਪਰੋਥਲੀ ਸੰਪਾਦਕ ਵੀ ਬਦਲਦੇ ਰਹਿੰਦੇ ਤੇ ਸਥਾਨ ਵੀ। ਪਹਿਲਾਂ ਇਹ ਲਾਹੌਰ ਦੀ ਗੰਗਾ ਬਿਲਡਿੰਗ ਵਿਚੋਂ ਛਪਦਾ ਹੁੰਦਾ ਸੀ ਫਿਰ ਇਸ ਦਾ ਨਾਂਅ ਬਦਲ ਕੇ 'ਕੂਕਾ' ਰੱਖਿਆ ਗਿਆਤੇ ਫਜ਼ਲ ਬਿਲਡਿੰਗ ਇਸ ਦਾ ਟਿਕਾਣਾ ਟਿਕਾਇਆ ਗਿਆ। ਕੁਛ ਚਿਰ ਬਾਇਦ ਇਹ 'ਮਸਤਾਨਾ' ਵੀ ਬਣਿਆ। ਜਿਹੜੇ ਪਰਚਿਆਂ ਨੂੰ ਸਰਕਾਰ ਦੀ ਨਜ਼ਰ ਵਿਚ ਵਿਦਰੋਹੀ ਗਿਣ ਕੇ ਫੌਜਾਂ ਵਿਚ ਉਸ ਦੇ ਜਾਣ ਦੀ ਪਾਬੰਦੀ ਸੀ 'ਸਤਿਜੁਗ' ਨੂੰ ਉਨ੍ਹਾਂ ਵਿਚ ਸ਼ਾਮਿਲ ਹੋਣ ਦਾ ਮਾਣ ਪ੍ਰਾਪਤ ਹੋ ਰਿਹਾ ਹੈ।[20]

ਸਤਿਜੁਗ ਭੈਣੀ ਸਾਹਿਬ ਆ ਕੇ ਵੀ ਸੁਖ ਦੀ ਨੀਂਦ ਨਹੀਂ ਸੀ ਸੌਂ ਸਕਿਆ। ਸਰਕਾਰ ਤਾਂ ਇਥੇ ਵੀ ਉਹੀ ਸੀ ਪਰ ਇਕ ਵੱਡਾ ਫਰਕ ਸੀ ਤੇ ਉਹ ਇਹ ਕਿ ਲਾਹੌਰ ਭਾਵੇਂ ਰਾਜਧਾਨੀ ਸੀ ਪਰ ਪੁਲਿਸ ਦਾ ਚੱਕਰ ਇਸਦੇ ਦਫਤਰ ਵੇਲੇ ਕੁਵੇਲੇ ਲਗਦਾ ਹੋਵੇਗਾ। ਹੁਣ ਇਥੇ ਤਾਂ ਤਬੇਲੇ ਵਿਚ ਪਹਿਲਾਂ ਪਹਿਲ ਪ੍ਰੈੱਸ ਲਾਈ ਗਈ ਸੀ ਤੇ ਪੁਲਸ ਦੀ ਚੌਕੀ ਤਬੇਲੇ ਦੇ ਨਾਲ ਹੁੰਦੀ ਸੀ। ਇਸ ਲਈ ਇਸ ਦਾ ੧੯੯੨ ਬਿ. ਦਾ ਅੰਕ ਵੀ ਜ਼ਬਤ ਹੋ ਗਿਆ। ਇਸਦੀ ਖਬਰ ਦਿੰਦਿਆਂ ਪ੍ਰਬੰਧਕਾਂ ਨੇ ਲਿਖਿਆ ਸੀ, "ਅਸੀਂ ਇਹ ਸੁਫਨੇ ਵਿਚ ਵੀ ਖਿਆਲ ਨਹੀਂ ਸਾਂ ਕਰ ਸਕਦੇ ਕਿ ਕੇਵਲ ਇਤਿਹਾਸਕ ਘਟਨਾਵਾਂ ਨੂੰ ਅੰਕਤ ਕਰਨ ਕਰ ਕੇ 'ਸਤਿਜੁਗ' ਦਾ ਬਸੰਤ ਅੰਕ ਜ਼ਬਤ ਕਰ ਲਿਆ ਜਾਵੇ ਗਾ ਪਰ ਇਸ ਜ਼ਬਤੀ ਨੇ ਸਾਨੂੰ ਯਕੀਨ ਦਿਵਾ ਦਿੱਤਾ ਹੈ ਕਿ ਮੌਜੂਦਾ ਤਰੀਕੇ ਦੇ ਰਾਜ ਵਿਚ ਸਾਡੇ ਲਈ ਆਪਣੇ ਇਤਿਹਾਸਕ ਸਮਾਚਾਰ ਪ੍ਰਕਾਸ਼ਤ ਕਰਾ ਵੀ, ਕਾਨੂੰਨ ਦੀਆਂ ਨਜ਼ਰਾਂ ਵਿਚ ਦੋਖੀ ਬਣਨਾ ਹੈ।.... ਹੁਣ ਸਾਡੀ ਪੋਜੀਸ਼ਨ ਇਹ ਹੈ ਕਿ ਅੰਕ ਜ਼ਬਤ ਹੋਣ ਦੇ ਉਪ੍ਰੰਤ ਜਾਂ ੨੨ ਫਰਵਰੀ ਤੱਕ ਡਿਸਟ੍ਰਿਕਟ ਮੈਜਿਸਟ੍ਰੇਟ ਦੀ ਅਦਾਲਤ ਵਿਚ ਨਕਦ ਚਿਹਰਾ ਸ਼ਾਹੀ ਇਕ ਹਜ਼ਾਰ ਰੁਪਏ ਇਸ ਲਈ ਦਾਖਲ ਕਰੀਏ ਕਿ ਅਸੀਂ ਨੇਕ ਚਲਨ ਰਹਾਂ ਗੇ,ਅਤੇ ਜਾਂ ਆਪਣੇ ਕਈ ਹੋਰ ਸਮਕਾਲੀਆਂ ਵਾਂਗ, ਮਹਾਂਨਿਦ੍ਰਾ ਦੀ ਗੋਦ ਵਿਚ ਘੂਕ ਸੌਂ ਜਾਈਏ।[21]

ਸਤਿਜੁਗ ਹੀ ਨਹੀਂ, ਸਗੋਂ ਇਸ ਦੀ ਪ੍ਰੈੱਸ ਵਿਚੋਂ ਪ੍ਰਕਾਸ਼ਿਤ ਹੋਇਆ 'ਸੰਤ ਖਾਲਸਾ' ਵੀ, ਦਾਣਿਆਂ ਨਾਲ ਢੋਰਾ ਪੀਸੇ ਜਾਣ ਵਾਂਗ, ਇਸੇ ਕ੍ਰੋਪੀ ਦਾ ਸ਼ਿਕਾਰ ਹੋਇਆ ਕਿਉਂਕਿ ਉਸ ਵਿਚ ਵੀ ਨਾਮਧਾਰੀ ਇਤਿਹਾਸ ਦਰਜ ਹੈ ਤੇ ਕਈ ਗੱਲਾਂ ਕਵੀ ਹਰਨਾਮ ਸਿੰਘ ਬਗਲੀ ਨੇ ਆਪਣੀ ਅੱਖੀਂ ਦੇਖੀਆਂ ਤੇ ਕੰਨੀਂ ਸੁਣੀਆਂ ਹੋਈਆਂ ਵੀ ਦਰਜ ਕੀਤੀਆਂ ਹਨ। ਪ੍ਰਾਪਤ ਸਮਗਰੀ ਅਨੁਸਾਰ ਸਤਿਜੁਗ ਦੇ ਦਫਤਰ ਤੇ ਪੁਲਿਸ ਨੇ ੧੧ ਵੱਗਣ ੧੯੯੨ ਨੂੰ ਛਾਪਾ ਮਾਰਿਆ ਤੇ ਜਿੰਨੀਆਂ ਪ੍ਰਤੀਆਂ ਉਥੋਂ ਇਸ ਗ੍ਰੰਥ ਦੀਆਂ ਹਥ ਆਈਆਂ, ਸਭ ਚੁੱਕ ਕੇ ਲੈ ਗਈ। ਫਿਰ ਵਾਰੀ ਆਈ ਕਵੀ ਹਰਨਾਮ ਸਿੰਘ ਦੀ। ਉਸ ਦੇ ਘਰੋਂ ਵੀ ਪ੍ਰਾਪਤ ਪ੍ਰਤੀਆਂ ਚੁੱਕੀਆਂ ਤੇ ਨਾਲ ਹੀ ਕਵੀ ਨੂੰ ਵੀ, ਪੰਜ ਚਾਰ ਦਿਨ ਸਰਕਾਰੀ ਰੋਟੀ ਪਾਣੀ ਦਾ ਆਨੰਦ ਮਾਣਨ ਦਾ ਮੌਕਾ ਦਿੱਤਾ। ਪਰ ਇਸ ਵਾਰ ਸਤਿਜੁਗ ਨੇ ਇਸ ਸ਼ਬਦਾਵਲੀ ਵਿਚ ਇਹ ਸਾਰੀ ਜਾਣਕਾਰੀ ਆਪਣੇ ਪਾਠਕਾਂ ਨਾਲ ਸਾਂਝੀ ਕੀਤੀ ਉਸ ਵਿਚ ਪਹਿਲਾਂ ਨਾਲੋਂ ਕੁਝ ਤੇਜ਼ੀ ਜਾਪਦੀ ਹੈ।

"ਅਜੇ ਸਤਿਜੁਗ ਦੇ ਬਸੰਤ ਅੰਕ ਦੀ ਜ਼ਬਤੀ ਦਾ ਮਾਮਲਾ ਖਤਮ ਨਹੀਂ ਸੀ ਹੋਇਆ," ਸਤਿਜੁਗ ਨੇ ਲਿਖਿਆ, "ਕਿ ਸਰਕਾਰ ਪੰਜਾਬ ਨੇ 'ਸੰਤ ਖਾਲਸਾ' ਨਾਮੀ ਅਤਿ ਸਾਧਾਰਣ ਅਤੇ ਸਾਦਾ ਜਿਹਾ ਟ੍ਰੈਕਟ ਵੀ ਜ਼ਬਤ ਕਰ ਲਿਆ ਹੈ। ਇਸ ਸਾਧਰਣ ਜਹੇ ਟ੍ਰੈਕਟ ਵਿਚ ਨਾਮਧਾਰੀ ਇਤਿਹਾਸ ਨਾਲ ਸਬੰਧ ਰੱਖਣ ਵਾਲੀਆਂ ਘਟਨਾਵਾਂ ਸਰਲ ਜਹੇ ਪੰਜਾਬੀ ਬੈਂਤਾਂ ਵਿਚ ਦਰਜ ਹਨ ਅਤੇ ਸਾਨੂੰ ਕਦੇ ਖਿਆਲ ਵੀ ਨਹੀਂ ਸੀ ਹੋ ਸਕਦਾ ਕਿ ਸਰਕਾਰ ਇਸ ਟ੍ਰੈਕਟ ਨੂੰ ਜ਼ਬਤ ਕਰ ਲਵੇਗੀ। ਜੇ ਸਰਕਾਰ ਇਹੋ ਜਿਹੇ ਟ੍ਰੈਕਟਾਂ ਨੂੰ ਵੀ ਜ਼ਬਤ ਕਰਨ ਲਗ ਪਈ ਤਾਂ ਇਸ ਦੇ ਸਾਫ਼ ਅਰਥ ਇਹ ਹੋਣਗੇ ਕਿ ਅਸੀਂ ਨਾਮਧਾਰੀ ਇਤਿਹਾਸ ਨਾਲ ਸਬੰਧ ਰੱਖਣ ਵਾਲੀ ਕਿਸੇ ਘਟਨਾ ਨੂੰ ਵੀ ਪ੍ਰਕਾਸ਼ਿਤ ਨਹੀਂ ਕਰ ਸਕਿਆ ਕਰਾਂਗੇ। ਸਰਕਾਰ ਦਾ ਇਹ ਸਖਤ ਧੱਕਾ ਹੈ ਤੇ ਇਕ ਤਰ੍ਹਾਂ ਨਾਲ ਉਸ ਦਾ ਇਹ ਕਦਮ ਸਾਡੇ ਧਰਮ ਵਿਚ ਦਖਲ ਦੇਣ ਵਾਲੀ ਗੱਲ ਹੈ ਸਾਨੂੰ ਸਮਝ ਨਹੀਂ ਆਉਂਦੀ ਕਿ ਜਿਹੜੇ ਸਮਾਚਾਰਾਂ ਨੂੰ ਅੰਗ੍ਰੇਜ਼ ਇਤਿਹਾਸਕਾਰਾਂ ਅਤੇ ਐਨੇ ਗਵਾਹਾਂ ਨੇ ਅੰਕਿਤ ਕੀਤਾ ਹੈ ਉਨ੍ਹਾਂ ਨੂੰ ਪੰਜਾਬੀ ਰੂਪ ਵਿਚ ਪੇਸ਼ ਕੀਤਿਆਂ ਸਰਕਾਰ ਦੇ ਵਿਰੁੱਧ ਵਧੇਰੇ ਨਫਰਤ ਕਿਵੇਂ ਫੈਲ ਸਕਦੀ ਹੈ।..."[22]

ਜ਼ਮਾਨਤਾਂ ਭਰਨ ਦਾ ਤਾਂ ਸਤਿਜੁਗ ਜਿਵੇਂ, ਠਠਿਆਰਾਂ ਦੇ ਕਬੂਤਰਾਂ ਵਾਂਗ, ਆਦੀ ਹੀ ਹੋ ਗਿਆ ਹੋਵੇ। ਸੰਮਤ ੨੦੦੦ ਵਿਚ ਵੀ ਇਸ ਦੀ ਜ਼ਮਾਨਤ ਜ਼ਬਤ ਹੋ ਗਈ ਤੇ ਚਾਰ ਹਜ਼ਾਰ ਰੁਪਏ ਦੀ ਹੋਰ ਮੰਗ ਲਈ ਗਈ। ਸਤਿਜੁਗ ਨੇ ਉਹ ਵੀ ਭਰੀ।[23] ਉਸ ਸਮੇਂ ਦਾ ਚਾਰ ਹਜ਼ਾਰ ਰੁਪਿਆ ਅੱਜ ਦੇ ਲੱਖਾਂ ਵਰਗਾ ਹੋਵੇਗਾ। ਉਸ ਸਮੇਂ ਚਲਦਾ ਰਿਹਾ ਚਾਂਦੀ ਦਾ ਇਕ ਰੁਪਿਆ ਵੀਹਵੀਂ ਸਦੀ ਦੇ ਅੰਤ ਤੇ ਸੌ ਗੁਣਾ ਵਧੇਰੇ ਮੁੱਲ ਪਾਉਂਦਾ ਰਿਹਾ।

ਸਪਤਾਹਿਕ ਸਤਿਜੁਗ ਦੀ ਪ੍ਰਕਾਸ਼ਨਾ ਨੇ ਨਾਮਧਾਰੀ ਵਿਚਾਰਧਾਰਾ ਦੇ ਪ੍ਰਚਾਰ ਤੇ ਪਾਠਕਾਂ ਦੀ ਇਤਿਹਾਸ ਵਿਚ ਦਿਲਚਸਪੀ ਪੈਦਾ ਕਰਨ ਵਿਚ ਸ਼ਲਾਘਾਯੋਗ ਹਿੱਸਾ ਪਾਇਆ। ਇਸ ਵਿਚ ਕੁਝ ਅਜਿਹੇ ਲੇਖਕਾਂ ਦੇ ਲੇਖ ਤੇ ਯਾਦਾਂ ਆਦਿ ਵੀ ਛਪੇ ਮਿਲਦੇ ਹਨ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੇ ਨੇੜੇ ਰਹੇ ਜਾਂ ਨੇੜੇ ਰਹਿਣ ਵਾਲਿਆਂ ਤੋਂ ਪ੍ਰਾਪਤ ਉਨ੍ਹਾਂ ਦੇ ਜੀਵਨ ਬਾਰੇ ਕੋਈ ਜਾਣਕਾਰੀ ਰਖਦੇ ਸਨ। ਇਸ ਪੱਖੋਂ ਵੀ ਸਤਿਜੁਗ ਦੀ ਇਤਿਹਾਸ ਸੇਵਾ ਪ੍ਰਸ਼ੰਸਾਯੋਗ ਰਹੀ। ਜੇ ਸਤਿਜੁਗ ਨਾ ਛਪਦਾ ਹੁੰਦਾ ਤਦ ਅਜਿਹੀ ਅਮੋਲਕ

ਸਮਗਰੀ ਵੀ ਵਾਤਾਵਰਣ ਦਾ ਹਿੱਸਾ ਬਣ ਕੇ ਉਡ ਚੁੱਕੀ ਹੁੰਦੀ ਜੋ ਇਤਿਹਾਸ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੁੰਦਾ। "ਸਤਿਜੁਗ ਦੇ ਬਸੰਤ ਅੰਕਾਂ ਨੇ ਨਾਮਧਾਰੀ ਇਤਿਹਾਸ ਨੂੰ ਸੰਖੇਪ ਤੌਰ 'ਤੇ ਜਨਤਾ ਸੌਂਹੇ ਪੇਸ਼ ਕਰ ਕੇ ਅਖੀਆਂ ਖੋਲ੍ਹ ਦਿੱਤੀਆਂ ...।"[24]

ਸਤਿਜੁਗ ਨੇ ਬਹੁਤ ਸਾਰੇ ਲੇਖਕਾਂ, ਕਵੀਆਂ ਤੇ ਇਤਿਹਾਸਕਾਰਾਂ ਨੂੰ ਲਿਖਣ ਲਈ ਉਤਸ਼ਾਹਤ ਵੀ ਕੀਤਾ ਤੇ ਗੈਰ ਨਾਮਧਾਰੀ ਸਾਹਿਤਕਾਰਾਂ ਨੂੰ ਨਾਮਧਾਰੀਆਂ ਦੇ ਨੇੜੇ ਵੀ ਲਿਆਂਦਾ। ਕਈ ਲੇਖਕਾਂ ਨੇ ਨਾਮਧਾਰੀ ਇਤਿਹਾਸ ਦੇ ਉਨ੍ਹਾਂ ਵੱਖ-ਵੱਖ ਪੱਖਾਂ ਨੂੰ ਚਾਨਣ ਵਿਚ ਲਿਆਉਣ ਲਈ ਹੁਣ ਤੱਕ ਅਣਗੌਲੇ ਜਾਂ ਅਣਵਰਤੇ ਸ੍ਰੋਤਾਂ ਦੇ ਆਸਰੇ ਇਤਿਹਾਸ ਲਿਖਣ ਲਈ ਹੰਭਲੇ ਮਾਰੇ ਜਿਵੇਂ ਹਰੀਸ਼ਚੰਦ੍ਰ ਵਿਦਿਆਰਥੀ ਤੇ ਅਵਤਾਰ ਸਿੰਘ ਆਜ਼ਾਦ ਨੇ। 'ਸਤਿਜੁਗ' ਦੇ ਗੈਰ ਨਾਮਧਾਰੀ ਲੇਖਕਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ, ਸਰਦਾਰ ਚਰਨ ਸਿੰਘ ਸ਼ਹੀਦ, ਡਾ. ਮੋਹਨ ਸਿੰਘ ਵੈਦ, ਗਿਆਨੀ ਸ਼ੇਰ ਸਿੰਘ, ਡਾ. ਪਰਦੁਮਨ ਸਿੰਘ, ਡਾ. ਸੰਪੂਰਨ ਸਿੰਘ, ਗਿ. ਹੀਰਾ ਸਿੰਘ ਦਰਦ, ਮਾ. ਤਾਰਾ ਸਿੰਘ, ਭਾ. ਵੀਰ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਗੰਗਾ ਸਿੰਘ ਫਿਲਾਸਫਰ, ਪ੍ਰੋ. ਪੂਰਨ ਸਿੰਘ, ਫਿਰੋਜ਼ਦੀਨ ਸ਼ਰਫ, ਲਾਲਾ ਖੁਸ਼ਹਾਲ ਚੰਦ, ਲਾਲਾ ਧਨੀ ਰਾਮ ਚਾਤ੍ਰਿਕ, ਹਰੀਸ਼ ਚੰਦਰ ਵਿਦਿਆਰਥੀ ਆਦਿ ਸਮੇਤ ਪ੍ਰਸਿੱਧ ਸਮਕਾਲੀ ਸਾਹਿਤਕਾਰ, ਸਿਆਸਤ ਤੇ ਧਾਰਮਿਕ ਵਿੱਕਤੀ ਸ਼ਾਮਿਲ ਹੁੰਦੇ ਸਨ। ਇਸ ਦੇ ਵਿਸ਼ੇਸ਼ ਅੰਕਾਂ ਦਾ ਆਪਣਾ ਹੀ ਮਹੱਤਵ ਤੇ ਕੀਮਤ ਹੁੰਦੀ ਸੀ ਜਿਸ ਦਾ ਕੁਝ ਅਨੁਮਾਨ ਉਨ੍ਹਾਂ ਦੀਆਂ ਜ਼ਬਤੀਆਂ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ।

ਪੱਤਰਕਾਰੀ ਦੀ ਪਾਈ ਇਹ ਪਿਰਤ ਵੀਹਵੀ ਸਦੀ ਦੇ ਪਿਛਲੇ ਦਹਾਕਿਆਂ ਵਿਚ ਨਾਮਧਾਰੀਆਂ ਵਿਚ ਬਹੁਤ ਪ੍ਰਫੁਲਤ ਹੋਈ ਨਜ਼ਰ ਆਉਂਦੀ ਹੈ। ਬਹੁਤ ਸਾਰੇ ਉਦਮੀਆਂ ਨੇ ਉਤਸ਼ਾਹ ਨਾਲ ਕਈ ਤਰ੍ਹਾਂ ਦੇ ਕਈ ਭਾਸ਼ਾਵਾਂ ਵਿਚ ਪਰਚੇ ਕੱਢੇ ਜਿਨ੍ਹਾਂ ਵਿਚੋਂ ਸਪਤਾਹਿਕ ਤੇ ਫਿਰ ਰੋਜ਼ਾਨਾ ਹੋਏ ਨਵਾਂ ਹਿੰਦੁਸਤਾਨ ਵਰਗੇ ਆਪਣੀ ਧਾਂਕ ਜਮਾ ਕੇ ਪਿਛੇ ਆਪਣਾ ਨਾਂ ਛੱਡ ਗਏ। ਕਈ ਸਮੇਂ ਅਨੁਸਾਰ ਛਿਣ ਭੰਗਰ ਜੀਵਨ ਭੋਗ ਕੇ ਅਲੋਪ ਹੋ ਗਏ ਪਰ ਕਈਆਂ ਨੇ ਮੈਦਾਨ ਮਾਰ ਵੀ ਲਿਆ ਹੈ ਤੇ ਅਜੇ ਤੁਰਨ ਭਾਵੇਂ ਦੋ ਪੈਰ ਘੱਟ ਪਰ ਤੁਰੀ ਮੜਕ ਨਾਲ ਜਾਂਦੇ ਹਨ। ਅਸਲ ਵਿਚ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲਾਈ ਪੱਤਰਕਾਰੀ-ਜਾਗ ਹੀ ਪ੍ਰਫੁਲਿਤ ਹੋ ਰਹੀ ਹੈ।

## ਫੁੱਟ ਨੋਟ—

1. ਮੁਨਸ਼ਾ ਸਿੰਘ ਦੁਖੀ, ਜੀਵਨ ਡਾ. ਮਹੋਨ ਸਿੰਘ ਵੈਦ, ਤਰਨ ਤਾਰਨ, ਪੰਨਾ-437(ਅ) ਬਾਬਾ ਕਾਹਲਾ ਸਿੰਘ ਨਾਮਧਾਰੀ, ਸਾਕਾ ਤਰਨਤਾਰਨ।
2. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ।
3. ਕਪੂਰ ਸਿੰਘ, ਸਪਤ ਸ੍ਰਿੰਗ, ਦਿੱਲੀ 1958, ਪੰਨਾ-14
4. ਸਰਦਾਰ ਭਗਤ ਸਿੰਘ ਸ਼ਹੀਦ, ਕੂਕਾ ਲਹਿਰ, ਮਾਸਕ ਕਿਰਤੀ, ਅਮ੍ਰਿਤਸਰ, 1928
5. ਉਹੀ।
6. ਭਾਈ ਸੰਤੋਖ ਸਿੰਘ , ਸੰਪਾਦਕ ਮਾਸਕ ਕਿਰਤੀ, ਅਮ੍ਰਿਤਸਰ, 1928
7. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਦੋ ਗੱਲਾਂ ਪੰਨਾ- ਙ
8. ਬਾਬਾ ਕਾਹਨਾ ਸਿੰਘ, ਸ਼ਹੀਦ ਬਿਲਾਸ, ਪੰਨਾ-48
9. ਅਮਰ ਭਾਰਤੀ, ਸਿੱਖ ਇਤਿਹਾਸ ਤੇ ਕੂਕੇ, ਦਿੱਲੀ,
10. ਸਤਿਜੁਗ ਸ੍ਰੀ ਭੈਣੀ ਸਾਹਿਬ,
11. ਉਹੀ, 32 ਜੇਠ 1997
12. ਕੁਲਦੀਪ ਸਿੰਘ, ਪੰਜਾਬੀ ਪਤ੍ਰਕਾਰੀ ਦਿੱਲੀ 1962, ਪੰਨਾ-32
13. ਸਤਿਜੁਗ, 2 ਫਗਣ 1992
14. ਤਰਨ ਸਿੰਘ ਵਹਿਮੀ, ਜਸ ਜੀਵਨ, ਭਾਗ ਦੂਜਾ, ਪੰਨਾ-41
15. ਉਹੀ, ਪੰਨਾ - 213
16. ਉਹੀ, ਪੰਨਾ- 161
17. ਡਾ. ਗੰਡਾ ਸਿੰਘ, ਸੈਡੀਸ਼ਸ ਲਿਟਰੇਚਰ ਇਨ ਪੰਜਾਬ, ਪਟਿਆਲਾ, 1988.
18. ਤਰਨ ਸਿੰਘ ਵਹਿਮੀ, ਜਸ ਜੀਵਨ, ਭਾਗ ਦੂਜਾ ਪੰਨਾ-41
19. ਰਜਿੰਦਰ ਸਿੰਘ ਗੁਰੂਸਰ, ਭੂਮਿਕਾ, ਅੜਬੰਗੀ, ਪੰਨਾ-ਹ
20. ਸੋਹਨ ਸਿੰਘ ਜੋਸ਼, ਅਕਾਲੀ ਮੋਰਚਿਆਂ ਦਾ ਇਤਿਹਾਸ, ਦਿੱਲੀ, 1972, ਪੰਨਾ -513
21. ਸਤਿਜੁਗ 2 ਫਗਣ 1992
22. ਸਤਿਜੁਗ, 23 ਫਗਣ 1992
23. ਉਹੀ, 17 ਮਾਘ 2000
24. ਇੰਦਰ ਸਿੰਘ ਚਕ੍ਰਵਰਤੀ, ਸਤਿਜੁਗ, 31 ਹਾੜ੍ਹ 1988

ਚਲਦਾ.........

### ਗੁਰੂ

ਇੱਕ ਵੀ ਅੱਖਰ ਪੜ੍ਹਾਉਣ ਵਾਲੇ ਗੁਰੂ ਦਾ ਜੋ ਆਦਰ ਨਹੀਂ ਕਰਦਾ ਉਹ ਕੁੱਤੇ ਦੀਆਂ ਸੈਂਕੜੇ ਜੂਨੀਆਂ ਭੋਗ ਕੇ ਅੰਤ ਵਿਚ ਚੰਡਾਲ ਜੂਨ ਭੋਗਦਾ ਹੈ।
ਜੇ ਗੁਰੂ ਗਿਆਨ ਦਾ ਇਕ ਅੱਖਰ ਆਪਣੇ ਸੱਚੇ ਸ਼ਾਗਿਰਦ ਨੂੰ ਦੇ ਦੇਵੇ ਤਾਂ ਦੁਨੀਆਂ ਵਿਚ ਕੋਈ ਅਜਿਹਾ ਧਨ ਨਹੀਂ ਜਿਸ ਨਾਲ ਗੁਰੂ ਕਰਜ਼ੇ ਤੋਂ ਮੁਕਤ ਹੋਇਆ ਜਾ ਸਕੇ।

ਚਾਣਕਯ

# ਭੁਲੇਖਿਆਂ ਵਿਚ ਘਿਰਿਆ ਸ੍ਰ. ਬੂਟਾ ਸਿੰਘ

—ਤਰਲੋਚਨ ਸਿੰਘ
ਮੈਂਬਰ, ਪਾਰਲੀਮੈਂਟ ਅਤੇ
ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ।

ਮੈਨੂੰ ਉੱਘੇ ਵਿਅਕਤੀਆਂ ਨੂੰ ਬੜੇ ਨੇੜਿਓਂ ਜਾਨਣ ਦਾ ਅਵਸਰ ਮਿਲਦਾ ਰਿਹਾ ਹੈ। ਪਿਛਲੇ ੫੦ ਸਾਲਾਂ ਦੇ ਪੰਜਾਬੀ, ਖਾਸ ਕਰ ਕੇ ਸਿੱਖ ਚੇਹਰੇ ਮੇਰੀ ਇਸ ਲਿਸਟ ਵਿਚ ਹਨ। ਅੱਜ ਮੈਂ ਇਕ ਐਸੇ ਵਿਅਕਤੀ ਬਾਰੇ ਲਿਖ ਰਿਹਾ ਹਾਂ ਜੋ ਇਸ ਸਮੇਂ ਦਾ ਹਾਣੀ ਹੈ ਪਰ ਹਰ ਮੋੜ ਤੇ ਭੁਲੇਖਿਆਂ ਦਾ ਸ਼ਿਕਾਰ ਹੁੰਦਾ ਹੈ। ਸ੍ਰ. ਬੂਟਾ ਸਿੰਘ ਜੀ ਤੇ ਗੁਰੂ ਦੀ ਕ੍ਰਿਪਾ ਐਸੀ ਰਹੀ ਕਿ ਉਹ ਮਿਟ ਮਿਟ ਕੇ ਉਭਰਦਾ ਰਿਹਾ ਹੈ ਪਰ ਪਦਵੀ ਤੇ ਬੈਠਦਾ ਰਿਹਾ ਹੈ। ਸਮੇਂ ਦੀ ਹਨੇਰੀ ਉਸਨੂੰ ਉਖਾੜ ਕੇ ਹੇਠਾਂ ਸਿਟਦੀ ਰਹੀ ਪਰ ਫਿਰ ਉਸਨੂੰ ਸਿਖਰ ਤੇ ਵੀ ਆ ਬਿਠਾਉਂਦੀ ਰਹੀ। ਪਰ ਇਕ ਖਾਸ ਗਲ ਮੈਂ ਵੇਖੀ ਹੈ ਕਿ ਆਮ ਜਨਤਾ ਜਾਂ ਇਝ ਕਹੋ ਕਿ ਰਾਜਸੀ ਦਾਇਰੇ ਵਿਚ ਸ੍ਰ. ਬੂਟਾ ਸਿੰਘ ਬਾਰੇ ਬੜੇ ਭੁਲੇਖੇ ਉਠਦੇ ਰਹੇ ਹਨ ਜਾਂ ਹੁਣ ਵੀ ਹਨ। ਇਹ ਵੀ ਕਮਾਲ ਹੈ ਕਿ ਸ੍ਰ. ਬੂਟਾ ਸਿੰਘ ਨੇ ਕਦੇ ਆਪਣਾ ਸਪੱਸ਼ਟੀਕਰਨ ਜਾਂ ਪੱਖ ਪੇਸ਼ ਨਹੀਂ ਕੀਤਾ। ਮਾਸਟਰ ਤਾਰਾ ਸਿੰਘ ਦੀ ਦੂਰ-ਦ੍ਰਿਸ਼ਟੀ ਵਾਲੀ ਅੱਖ ਨੇ ਇਹਨਾਂ ਨੂੰ ਬੰਬਈ ਤੋਂ ਲੱਭ ਕੇ ੧੯੬੨ ਵਿਚ ਅਕਾਲੀ ਟਿਕਟ ਤੇ ਮੈਂਬਰ ਪਾਰਲੀਮੈਂਟ ਬਣਾ ਦਿੱਤਾ। ਪਤਲਾ ਪਤੰਗ, ਐਮ. ਏ. ਪਾਸ, ਮਜ਼ਬੀ ਘਰ ਵਿਚ ਜੰਮਿਆ ਨੌਜਵਾਨ ਪਹਿਲੀ ਵਾਰ ਪੰਜਾਬ ਦੇ ਨਕਸ਼ੇ ਤੇ ਆਇਆ। ਇਸ ਕੋਲ ਬੰਬਈ ਤੋਂ ਅੰਮ੍ਰਿਤਸਰ ਆਉਣ ਲਈ ਕਿਰਾਇਆ ਵੀ ਨਹੀਂ ਸੀ ਤੇ ਫਿਰ ਆਪਣੇ ਫਾਰਮ ਭਰਨ ਲਈ ਇਸ ਨੂੰ ਬੱਸ ਤੇ ਚੜ੍ਹ ਕੇ ਮੁਸ਼ਕਲ ਨਾਲ ਡੀ. ਸੀ. ਸਾਹਮਣੇ ਜਾਣ ਲਈ ਚਾਰਾ ਕਰਨਾ ਪਿਆ। ਸ੍ਰ. ਬੂਟਾ ਸਿੰਘ ਜਲਧੰਰ ਜ਼ਿਲ੍ਹੇ ਦੇ ਇਕ ਪਿੰਡ ਦਾ ਜੰਮ-ਪਲ ਹੈ। ਪਿਤਾ ਪੱਕਾ ਗੁਰ ਸਿੱਖ ਜਿਸ ਦੀ ਗੁੜ੍ਹਤੀ ਤੇ ਸਿਖਿਆ ਨੇ ਇਸਦਾ ਵਿਸ਼ਵਾਸ ਸਿੱਖੀ ਵਿੱਚ ਸਦੀਵੀ ਬਣਾ ਰੱਖਿਆ ਹੈ। ਗਰੀਬੀ ਨਾਲ ਮੁੱਢ ਤੋਂ ਹੀ ਘੋਲ, ਹੋਸ਼ ਸੰਭਲਣ ਤੇ ਅਖੰਡ ਪਾਠਾਂ ਦੀ ਡਿਊਟੀ ਕਰਨ ਨਾਲ ਗੁਜ਼ਾਰਾ, ਫਿਰ ਜਲੰਧਰ ਆ ਕੇ ਸ੍ਰ. ਹੀਰਾ ਸਿੰਘ ਦਰਦ ਐਡੀਟਰ ਫੁਲਵਾੜੀ ਦੀ ਸ਼ਰਣ ਲਈ, ਪੱਤਰਕਾਰੀ ਸਿੱਖੀ, ਲਾਇਲਪੁਰ ਖਾਲਸਾ ਕਾਲਜ, ਜਲੰਧਰ ਦੇ ਪ੍ਰਿੰਸੀਪਲ ਸ੍ਰ. ਗੁਰਬਚਨ ਸਿੰਘ ਤਾਲਬ ਨਾਲ ਮੇਲ ਹੋ ਜਾਣਾ ਤੇ ਕਾਲਜ ਵਿਚ ਦਾਖਲਾ ਮਿਲਣਾ। ਤਾਲਬ ਦਾ ਬੰਬਈ ਖਾਲਸਾ ਕਾਲਜ ਵਿਚ ਤਬਾਦਲਾ ਹੋ ਜਾਣ ਤੇ ਉਸਦੇ ਨਾਲ ਹੀ ਜਾ ਬੰਬਈ ਵਸਣਾ। ਉੱਥੇ ਰਣਜੀਤ ਅਖਬਾਰ ਵਿਚ ਨੌਕਰੀ ਰਾਹੀਂ ਗੁਜ਼ਾਰਾ ਕਰ ਕੇ ਐਮ.ਏ. ਪਾਸ ਕਰ ਲੈਣੀ ਤੇ ਫਿਰ ਮਾਸਟਰ ਜੀ ਦੀ ਕ੍ਰਿਪਾ ਨਾਲ ਪਾਰਲੀਮੈਂਟ ਵਿਚ ਪੁੱਜ ਜਾਣਾ। ਇਹ ਮੁੱਢਲਾ ਜੀਵਨ ਹੈ।

ਪੰਜਾਬੀ ਸੂਬਾ ੧੯੬੬ ਵਿਚ ਬਣਨ ਪਿਛੋਂ ਗਿਆਨੀ ਗੁਰਮੁਖ ਸਿੰਘ ਮੁਸਾਫਰ ਦੇ ਅਸਰ ਵਿਚ ਕਾਂਗਰਸ ਵਿਚ ਸ਼ਾਮਲ ਹੋ ਕੇ ਦੁਬਾਰਾ ਸਰਹੰਦ ਰੀਜ਼ਰਵ ਹਲਕੇ ਤੋਂ ਐਮ.ਪੀ. ਬਣ ਗਏ। ਲਗਾਤਾਰ ਇਹ ਮੈਂਬਰੀ ਬਣੀ ਰਹੀ। ਡਿਪਟੀ ਮੰਤਰੀ ਵੀ ਬਣੇ, ਕਈ ਵਿਭਾਗਾਂ ਵਿਚ ਸੇਵਾ ਕੀਤੀ। ਜਦ ਇਹਨਾਂ ਕੋਲ ਰੇਲਵੇ ਵਿਭਾਗ ਸੀ, ਪਟਨਾ ਸਟੇਸ਼ਨ ਦਾ ਨਾਂ ਪਟਨਾ ਸਾਹਿਬ ਰਖਵਾਇਆ। ਦਿੱਲੀ ਵਿਚ ਜਥੇਦਾਰ ਸੰਤੋਖ ਸਿੰਘ ਨਾਲ ਨੇੜਤਾ ਬਣੀ। ਪਰ ਪੰਜਾਬ ਕਾਂਗਰਸ ਵਿਚ ਕਿੱਧਰੇ ਵੀ ਮਾਣ ਸਤਿਕਾਰ ਨਾ ਮਿਲਿਆ। ਨਾ ਹੀ ਪੰਜਾਬ ਦੇ ਸਰਦਾਰਾਂ ਨੇ ਅਕਾਲੀ ਹੋਣ ਸਮੇਂ ਜਾਂ ਕਾਂਗਰਸ ਵਿਚ ਕਦੇ ਇਹਨਾਂ ਦੀ ਪਦਵੀ ਅਤੇ ਕੀਤੇ ਕੰਮਾਂ ਦਾ ਮੁੱਲ ਪਾਇਆ। ੧੯੭੭ ਵਿਚ ਕਾਂਗਰਸ ਦੀ ਹਾਰ ਨਾਲ ਇਹ ਵੀ ਚੋਣ ਹਾਰ ਗਏ। ਇਸ ਸੰਕਟ ਵਿਚ ਸ੍ਰ. ਬੂਟਾ ਸਿੰਘ ਨੇ ਇਕ ਆਦਰਸ਼ਕ ਸਿੱਖ ਵਾਂਗੂੰ ਜੂਝਣ ਦਾ ਮਨ ਬਣਾਇਆ। ਕੁਰਸੀ ਹੇਠਾਂ ਲੱਥੀ ਇੰਦਰਾ ਗਾਂਧੀ ਦਾ ਪੂਰਾ ਸਾਥ ਦਿੱਤਾ। ਜਦ ਸਾਰੇ ਉਸਨੂੰ ਛੱਡ ਗਏ, ਇਹ ਜਾ ਉਥੇ ਦਫਤਰ ਸਾਂਭ ਕੇ ਡਟ ਗਏ। ਇੰਦਰਾ ਜੀ ਨੇ ਇਹਨਾਂ ਨੂੰ ਪਾਰਟੀ ਦਾ ਜਨਰਲ ਸਕੱਤਰ ਬਣਾ ਦਿੱਤਾ। ਸਭ ਤੋਂ ਔਖਾ ਕੰਮ ਇਹਨਾਂ ਨਿਭਾ ਕੇ ਆਪਣੀ ਧਾਂਕ ਬਿਠਾ ਦਿੱਤੀ। ਪਰ ਦੁਸ਼ਮਨਾਂ ਨੇ ਸੰਜੇ ਗਾਂਧੀ ਦੇ ਮਨ ਵਿਚ ਸ਼ੰਕੇ ਖੜੇ ਕਰ ਦਿੱਤੇ। ਸਾਰੇ ਪੰਜਾਬ ਦੇ ਕਾਂਗਰਸੀ ਮਹਾਂਰਥੀ ਕਿਵੇਂ ਬਰਦਾਸ਼ਤ ਕਰਦੇ ਕਿ ਇਕ ਪਛੜੀ ਸ਼੍ਰੇਣੀ ਵਾਲਾ ਪਹਿਲੇ ਨੰਬਰ ਤੇ ਪੁੱਜ ਜਾਏ। ੧੯੮੦ ਵਿਚ ਇੰਦਰਾ ਗਾਂਧੀ ਹਨੇਰੀ ਵਾਂਗੂੰ ਜਿਤ ਕੇ ਆਈ। ਸਭ ਪਾਸੇ ਇਹ ਸੀ ਸ੍ਰ. ਬੂਟਾ ਸਿੰਘ ਮੰਤਰੀ ਬਣੇ ਗਾ ਪਰ ਨਾਂ ਲਿਸਟ ਵਿਚੋਂ ਗਾਇਬ। ਬਾਜ਼ੀ ਗਿਆਨੀ ਜ਼ੈਲ ਸਿੰਘ ਮਾਰ ਗਏ। ਬੜਾ ਚਿਰ ਲਟਕਾ ਕੇ ਇਹਨਾਂ ਨੂੰ ਰਾਜ ਮੰਤਰੀ ਬਣਾਇਆ। ਦੋ ਵੱਡੇ ਲੀਡਰ ਗਿਆਨੀ ਜ਼ੈਲ ਸਿੰਘ ਹੋਮ ਮਨਿਸਟਰ ਤੇ ਸ੍ਰ. ਦਰਬਾਰਾ ਸਿੰਘ ਮੁੱਖ ਮੰਤਰੀ ਦੇ ਹੁੰਦਿਆਂ ਵਿਚਾਰੇ ਸ੍ਰ. ਬੂਟਾ ਸਿੰਘ ਦੀ ਕੀ ਮਜਾਲ ਉਹ ਪੰਜਾਬ ਵਿਚ ਪੈਰ ਰੱਖ ਸਕੇ। ਪਰ ਇਹ ਵੀ ਕਿਸਮਤ ਦਾ ਧਨੀ ਸੀ। ਸ੍ਰੀ ਵੀ.ਸੀ ਸ਼ੁਕਲਾ ਦੀ ਇੰਦਰਾ ਜੀ ਨਾਲ ਅਣ-ਬਣ ਹੋਣ ਕਰ ਕੇ ਉਹ ੧੯੮੨ ਵਿਚ ਹੋਣ ਵਾਲੀਆਂ ਏਸ਼ੀਆਈ ਖੇਡਾਂ ਦੀ ਕਮੇਟੀ ਤੋਂ ਅਸਤੀਫਾ ਦੇ ਗਏ। ਸ੍ਰ. ਬੂਟਾ ਸਿੰਘ ਦਾ ਸਿਤਾਰਾ ਚਮਕਿਆ। ਇਹ ਪੂਰੇ ਮੰਤਰੀ ਬਣੇ। ਹਰ ਪਾਸੇ ਸਲਾਮਾਂ। ਅਸ਼ੋਕਾ ਰੋਡ

ਵਾਲੀ ਕੋਠੀ ਵਿਚ ਹਰ ਪਾਸੇ ਰੌਣਕਾਂ ਹੀ ਰੌਣਕਾਂ।

ਸ੍ਰ. ਬੂਟਾ ਸਿੰਘ ਦੇ ਨਾਂ ਦੀਆਂ ਘੁੰਮਣ ਘੇਰੀਆਂ ੧੯੮੪ ਤੋਂ ਆਰੰਭ ਹੋਈਆਂ। ਬਿਨਾਂ ਕੁਝ ਕੀਤੇ ਉਹ ਦੋਸ਼ੀ ਬਣੇ। ਅਜੀਬ ਦਾਸਤਾਂ ਹੈ। ਇਸ ਤੇ ਪੂਰੀ ਕਿਤਾਬ ਲਿਖੀ ਜਾ ਸਕਦੀ ਹੈ। ਜਿਸ ਚੰਡਾਲ ਚੌਕੜੀ ਨੇ ਪ੍ਰਧਾਨ ਮੰਤਰੀ ਤੋਂ ਗਲਤ ਫੈਸਲਾ ਕਰਵਾਇਆ ਤੇ ਦਰਬਾਰ ਸਾਹਿਬ ਤੇ ਹਮਲਾ ਕਰਵਾ ਦਿੱਤਾ, ਉਸ ਵਿਚ ਸ੍ਰ. ਬੂਟਾ ਸਿੰਘ ਨੇੜੇ ਤੇੜੇ ਵੀ ਨਹੀਂ ਸੀ। ਇਹ ਤਾਂ ਅਖਬਾਰਾਂ ਤੋਂ ਹੀ ਖਬਰ ਪੜ੍ਹਦਾ ਸੀ। ਮੈਂ ਉਸ ਵਕਤ ਰਾਸ਼ਟਰਪਤੀ ਦੇ ਦਫਤਰ ਵਿਚ ਕੰਮ ਕਰਦਾ ਸਾਂ। ਸਾਰਾ ਕੁਝ ਨੇੜਿਉਂ ਵੇਖਿਆ। ਨਾ ਗਿਆਨੀ ਜ਼ੈਲ ਸਿੰਘ, ਨਾ ਸ੍ਰ. ਬੂਟਾ ਸਿੰਘ, ਇਹਨਾਂ ਨੂੰ ਤਾਂ ਬਲਿਊ ਸਟਾਰ ਦੀ ਭਿਣਕ ਵੀ ਨਾ ਪੈਣ ਦਿੱਤੀ ਗਈ। ਸ੍ਰ. ਦਰਬਾਰਾ ਸਿੰਘ ਦਾ ਸੁਭਾਅ ਸਿਖਰ ਦਾ ਐਂਟੀ ਅਕਾਲੀ ਸੀ, ਟਕਰਾਓ ਦੀ ਨੀਤੀ ਉਸ ਨੇ ਹੀ ਆਰੰਭੀ ਸੀ। ਜਦ ਘਿਰਣਾ ਯੋਗ ਸਾਕਾ ਵਾਪਰ ਗਿਆ, ਹਰ ਪਾਸੇ ਹਾ ਹਾ ਕਾਰ ਮਚ ਗਈ। ਹਰ ਸਿੱਖ ਤੇ ਸ਼ਰਧਾਲੂ ਦਾ ਸੀਨਾ ਵਿੰਨਿਆ ਗਿਆ। ਫਿਰ ਇੰਦਰਾ ਗਾਂਧੀ ਨੂੰ ਸ੍ਰ. ਬੂਟਾ ਸਿੰਘ ਦੀ ਯਾਦ ਆਈ ਤੇ ਸਲਾਹ ਲਈ ਬੁਲਾਇਆ। ਹੈਲੀਕਾਪਟਰ ਦੇ ਕੇ ਪੰਜਾਬ ਭੇਜਿਆ। ਕਰੜੇ ਕਰਫੀਊ ਵਿਚ ਉਹ ਹਰ ਥਾਂ ਜਾ ਕੇ ਜਥੇਦਾਰ ਅਕਾਲ ਤਖ਼ਤ ਗਿਆਨੀ ਕ੍ਰਿਪਾਲ ਸਿੰਘ, ਹੈੱਡ ਗ੍ਰੰਥੀ ਗਿ. ਸਾਹਿਬ ਸਿੰਘ, ਸੰਤ ਬਾਬਾ ਖੜਕ ਸਿੰਘ, ਸ੍ਰ. ਆਤਮਾ ਸਿੰਘ, ਸ੍ਰ. ਸਾਧੂ ਸਿੰਘ ਹਮਦਰਦ, ਸ੍ਰ. ਰਵੇਲ ਸਿੰਘ, ਜਥੇਦਾਰ ਅਜਨੋਹਾ ਅਤੇ ਬਾਬਾ ਹਰੀਆਂ ਵੇਲਾਂ ਵਾਲਿਆਂ ਤੋਂ ਸਲਾਹ ਕਰ ਕੇ ਇੰਦਰਾ ਗਾਂਧੀ ਨੂੰ ਮਿਲਿਆ। ਉਸ ਕੋਲ ਇਕ ਹੱਥ ਲਿਖਤ, ਦੋ ਸਫ਼ਿਆਂ ਦੀ ਪੰਜੇ ਸਿੰਘ ਸਾਹਿਬ ਦੇ ਫੈਸਲੇ ਦੀ ਕਾਪੀ ਸੀ। ਤਿੰਨ ਦਿਨ ਉੱਚ ਪੱਧਰੀ ਵਿਚਾਰ ਪਿੱਛੋਂ ਪ੍ਰਧਾਨ ਮੰਤਰੀ ਨੇ ਸ੍ਰ. ਬੂਟਾ ਸਿੰਘ ਨੂੰ ਮੁੜ ਅੰਮ੍ਰਿਤਸਰ ਜਾ ਕੇ ਸਰਕਾਰ ਵੱਲੋਂ ਐਲਾਨ ਕਰਨ ਲਈ ਆਪ ਭੇਜਿਆ। ਸਾਰੀਆਂ ਮੰਗਾਂ (ਦੋ ਨੂੰ ਛੱਡਕੇ) ਮੰਨ ਲਈਆਂ ਗਈਆਂ। ਫੌਜ ਦਰਬਾਰ ਸਾਹਿਬ ਤੋਂ ਬਾਹਰ ਜਾਣ ਦਾ ਐਲਾਨ, ਸ੍ਰੀ ਅਕਾਲ ਤਖ਼ਤ ਦੀ ਕਾਰ ਸੇਵਾ ਬਾਬਾ ਹਰਬੰਸ ਸਿੰਘ ਤੋਂ ਕਰਵਾਉਣ ਦਾ ਫੈਸਲਾ, ਜੇਲ੍ਹ ਵਿਚ ਬੰਦ ਸਿੰਘਾਂ ਦੀ ਰਿਹਾਈ ਆਦਿ ਫੈਸਲੇ ਪੱਤਰਕਾਰਾਂ ਨੂੰ ਦੱਸੇ ਗਏ। ਹਰ ਪਾਸੇ ਖੁਸ਼ੀ ਦਾ ਮਾਹੌਲ ਸੀ ਕਿ ਸਰਕਾਰ ਨੂੰ ਪਛਤਾਵਾ ਹੋ ਰਿਹਾ ਹੈ। ਇੰਦਰਾ ਗਾਂਧੀ ਨੇ ਦਰਬਾਰ ਸਾਹਿਬ ਆਪ ਜਾ ਕੇ ਅਰਦਾਸ ਕਰਨ ਦਾ ਮਨ ਬਣਾਇਆ ਸੀ। ਇਹ ਸਭ ਕੁਝ ਸ੍ਰ. ਬੂਟਾ ਸਿੰਘ ਨੂੰ ਮਾਣ ਮਿਲ ਰਿਹਾ ਸੀ ਕਿ ਕਿਤਨੀ ਛੇਤੀ ਉਸ ਨੇ ਵਿਚ ਪੈ ਕੇ ਸਰਕਾਰ ਨੂੰ ਸਿੱਧੇ ਰਾਹ ਪਾਉਣ ਦਾ ਯਤਨ ਕੀਤਾ ਹੈ। ਪਰ ਕਮਾਲ ਹੈ ਸਿਆਸਤ ਦੀ। ਉਧਰ ਦਿੱਲੀ ਦਰਬਾਰ ਉਹ ਚੰਡਾਲ ਚੌਕੜੀ ਫਿਰ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਈ। ਉਹਨਾਂ ਪ੍ਰਧਾਨ ਮੰਤਰੀ ਦਾ ਫੈਸਲਾ ਰੱਦ ਕਰਵਾ ਲਿਆ। ਸਰਕਾਰੀ ਐਲਾਨ ਹੋ ਗਿਆ ਕਿ ਸ੍ਰ. ਬੂਟਾ ਸਿੰਘ ਨੇ ਜੋ ਕਿਹਾ ਹੈ ਉਸਦਾ ਜ਼ਾਤੀ ਐਲਾਨ ਹੈ। ਸਰਕਾਰ ਨੇ ਇਸ ਬਾਰੇ ਕੋਈ ਪ੍ਰਵਾਨਗੀ ਨਹੀਂ ਦਿੱਤੀ। ਸ਼ਾਮ ਨੂੰ ਬੂਟਾ ਸਿੰਘ ਦੀ ਕਾਮਯਾਬੀ ਤੇ ਸਿੱਖਾਂ ਵਿਚ ਆਈ ਕੁਝ ਪਲ ਦੀ ਪ੍ਰਸੰਨਤਾ ਮਿੱਟੀ ਵਿਚ ਮਿਲਾ ਦਿੱਤੀ ਗਈ। ਸ੍ਰ. ਬੂਟਾ ਸਿੰਘ ਦੀ ਪੇਸ਼ੀ ਹੋਈ ਤੇ ਮਾੜੇ ਸ਼ਬਦ ਸੁਣਨੇ ਪਏ। ਦੋਹਾਂ ਪਾਸਿਆਂ ਤੋਂ ਤਾਹਨੇ। ਸਿੱਖ ਲੀਡਰ ਕਹਿਣ ਕਿ ਇਸ ਨੇ ਉਹਨਾਂ ਤੋਂ ਪੁੱਛੇ ਬਿਨਾਂ ਸਿੱਧਾ ਇੰਦਰਾ ਗਾਂਧੀ ਤੇ ਰਾਜੀਵ ਗਾਂਧੀ ਤੋਂ ਕਿਵੇਂ ਸਭ ਕੁਝ ਮੰਨਵਾ ਲਿਆ। ਮੈਂ ਇਕ ਗਲ ਪੱਕੀ ਤੌਰ ਤੇ ਕਹਿ ਸਕਦਾ ਹਾਂ ਕਿ ਜੇ ਇਹ ਸਮਝੌਤਾ ਸਿਰੇ ਚੜ੍ਹ ਜਾਂਦਾ ਤਾਂ ੧੯੮੪ ਤੋਂ ਪਿੱਛੋਂ ਜੋ ਖੂਨੀ ਦੁਖਾਂਤ ਵਾਪਰਿਆ ਸ਼ਾਇਦ ਉਹ ਕੁਝ ਹੱਦ ਤਕ ਟਲ ਜਾਂਦਾ।

ਫਿਰ ਲੋੜ ਪਈ ਸ੍ਰ. ਬੂਟਾ ਸਿੰਘ ਦੀ ਜਦ ਸ੍ਰੀ ਅਕਾਲ ਤਖ਼ਤ ਦੀ ਕਾਰ ਸੇਵਾ ਕਰਵਾਉਣ ਦਾ ਹਾਈ ਕਮਾਂਡ ਨੇ ਫੈਸਲਾ ਕਰ ਲਿਆ। ਸ੍ਰੀ ਅਕਾਲ ਤਖ਼ਤ ਢਾਹ ਕੇ ਨਵੀਂ ਉਸਾਰੀ ਕੀਤੇ ਜਾਣ ਦਾ ਐਲਾਨ ਹੋਇਆ। ਕਿਉਂਕਿ ਭਾਰਤ ਸਰਕਾਰ ਵਿਚ ਪੀ. ਡਬਲਿਊ. ਡੀ. ਦਾ ਮਹਿਕਮਾ ਸ੍ਰ. ਬੂਟਾ ਸਿੰਘ ਕੋਲ ਸੀ, ਉਹਨਾਂ ਨੂੰ ਇਹ ਕੰਮ ਆਪਣੇ ਅਫਸਰਾਂ ਦੀ ਦੇਖ ਰੇਖ ਵਿਚ ਕਰਵਾਉਣ ਲਈ ਆਦੇਸ਼ ਦਿੱਤੇ ਗਏ। ਇਕ ਸਰਬਤ ਖਾਲਸਾ ਸੰਮੇਲਨ ਸ੍ਰੀ ਅਕਾਲ ਤਖ਼ਤ ਦੇ ਬਾਹਰ ਰਚਿਆ ਗਿਆ। ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਮਾਨ ਸਿੰਘ ਨੂੰ ਇਸ ਵਿਚ ਲਿਆਂਦਾ ਗਿਆ। ਸਾਰੇ ਕਾਂਗਰਸ ਲੀਡਰ ਸ. ਗੁਰਦਿਆਲ ਸਿੰਘ ਢਿਲੋਂ, ਸ. ਦਰਬਾਰਾ ਸਿੰਘ, ਸ.ਸ.ਸ-ਆਹਲੂਵਾਲੀਆ ਤੇ ਸਾਰੇ ਕਾਂਗਰਸ ਦੇ ਐਮ.ਪੀ., ਐਮ.ਐਲ.ਏ. ਤੇ ਵਰਕਰ ਸ਼ਾਮਲ ਹੋਏ। ਗਿਆਨੀ ਜ਼ੈਲ ਸਿੰਘ ਨੇ ਇਸ ਸੰਮੇਲਨ ਦੀ ਵਿਰੋਧਤਾ ਕੀਤੀ। ਸੰਮੇਲਨ ਵਿਚ ਫੈਸਲਾ ਹੋਇਆ ਕਿ ਬਾਬਾ ਸੰਤਾ ਸਿੰਘ ਇਸ ਦੀ ਸੇਵਾ ਸੰਭਾਲਣਗੇ। ਕੰਮ ਸਾਰਾ ਸਰਕਾਰੀ ਅਫਸਰਾਂ ਨੇ ਕਰਨਾ ਸੀ ਪਰ ਨਾਂ ਨਿਹੰਗ ਸਿੰਘ ਦਾ ਲਿਆ ਗਿਆ। ਸਾਰਾ ਖਰਚਾ ਇੰਦਰਾ ਗਾਂਧੀ ਨੇ ਆਪਣੇ ਫੰਡ ਵਿਚੋਂ ਦਿੱਤਾ। ਦਿੱਲੀ ਦੇ ਇਕ ਠੇਕੇਦਾਰ ਦੇ ਨਾਂ ਤੇ ਚੈੱਕ ਕੱਟੇ ਗਏ। ਸਿੱਖਾਂ ਨੇ ਇਸ ਦਾ ਵਿਰੋਧ ਕੀਤਾ। ਪੰਜਾਬੀ ਵਿਚ ਇਕ ਮਿਸਾਲ ਹੈ ਕਿ ਸਭ ਤੋਂ ਕਮਜ਼ੋਰ ਨੂੰ ਮੁਜਰਮ ਬਣਾਓ ਤੇ ਫਾਹੇ ਲਾਓ। ਅਕਾਲ ਤਖ਼ਤ ਤੋਂ ਜਦ ਹੁਕਮਨਾਮਾ ਨਿਕਲਿਆ ਤਾਂ ਗਿਆਨੀ ਜ਼ੈਲ ਸਿੰਘ ਤੇ ਸ੍ਰ. ਬੂਟਾ ਸਿੰਘ ਤੇ ਬਾਬਾ ਸੰਤਾ ਸਿੰਘ ਨੂੰ ਦੋਸ਼ੀ ਕਰਾਰ ਦਿੱਤਾ ਗਿਆ। ਉਪਰ ਲਿਖੇ ਕਾਂਗਰਸੀ ਲੀਡਰਾਂ ਨੂੰ ਛੱਡ ਦਿੱਤਾ ਗਿਆ। ਹਰ ਕੋਈ ਇਹਨਾਂ ਤਿੰਨਾਂ ਨੂੰ ਨਿੰਦਣ ਲਗ ਪਿਆ। ਗਿਆਨੀ ਜੀ ਨੇ ਤਾਂ ਤਨਖਾਹ ਆਪਣੇ ਗਲੋਂ ਆਰਾਮ ਨਾਲ ਉਤਰਵਾ ਲਈ ਪਰ ਸ੍ਰ. ਬੂਟਾ ਸਿੰਘ ਨੂੰ ਕਈ ਸਾਲਾਂ ਪਿਛੋਂ ਕਰੜੀ ਮੁਸ਼ਕਲ ਨਾਲ ਭੁਗਤਣੀ ਪਈ। ਕਈ ਮੈਨੂੰ ਆਖਦੇ

ਹਨ ਕਿ ਸਿੱਖ ਤਾਂ ਜ਼ਾਤ ਪਾਤ ਵਿਚ ਵਿਸ਼ਵਾਸ ਨਹੀਂ ਰੱਖਦੇ ਫਿਰ ਹੁਕਮਨਾਮੇ ਵਿਚ ਵੱਡੀ ਜ਼ਾਤ ਵਾਲੇ ਸਾਰੇ ਕਿਉਂ ਮੁਆਫ਼ ਹੋਏ। ਤੋਹਮਤਾਂ ਨੂੰ ਅਣਗੌਲਦੇ ਹੋਏ ਸ੍ਰ. ਬੂਟਾ ਸਿੰਘ ਨੇ ਸਿੱਖੀ ਸ਼ਰਧਾ ਦਾ ਜੋ ਪ੍ਰਗਟਾਵਾ ਉਸ ਵਕਤ ਕੀਤਾ ਉਹ ਸਾਡੇ ਇਤਿਹਾਸ ਦਾ ਇਕ ਸਦੀਵੀ ਹਿੱਸਾ ਬਣ ਚੁੱਕਾ ਹੈ। ਅਕਾਲ ਤਖ਼ਤ ਦੀ ਮੁੜ ਉਸਾਰੀ ਹੋਈ। ਸਾਰੇ ਸ਼ੱਸਤਰ ਉਸੇ ਤਰ੍ਹਾਂ ਉੱਚ ਕੋਟੀ ਦੇ ਕਾਰੀਗਰ ਬੁਲਾ ਕੇ ਠੀਕ ਕਰਵਾਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿੱਛੇ ਮਕਾਨ ਢਾਹ ਕੇ ਪੂਰੀ ਪ੍ਰਕਰਮਾ ਬਣਵਾ ਦਿੱਤੀ। ਕੋਈ ਸੌ ਸਾਲ ਪਿਛੋਂ ਇਹ ਕਾਰਜ ਹੋਇਆ। ਬਾਬਾ ਗੁਰਬਖਸ਼ ਸਿੰਘ ਦਾ ਗੁਰਦੁਆਰਾ ਪ੍ਰਕਰਮਾ ਵਿਚ ਸ਼ਾਮਲ ਕੀਤਾ। ਕਿਵੇਂ ਸਾਰੇ ਲੋਕ ਜਿਨ੍ਹਾਂ ਦੇ ਮਕਾਨ, ਦੁਕਾਨਾਂ ਸਨ ਉਥੋ ਹਟਾਏ। ਅੱਜ ਕੋਈ ਸੋਚ ਵੀ ਨਹੀਂ ਸਕਦਾ। ਸ੍ਰੀ ਦਰਬਾਰ ਸਾਹਿਬ ਦੇ ਆਸ ਪਾਸ ਗਲਿਆਰਾ ਬਣਵਾਉਣ ਦੀ ਸਕੀਮ ਸ੍ਰ. ਬੂਟਾ ਸਿੰਘ ਦੀ ਕਾਢ ਸੀ। ਉਸ ਵਕਤ ਇਸ ਦੀ ਮੁਖਾਲਫਤ ਸਿੱਖ ਲੀਡਰਾਂ ਨੇ ਵੀ ਕੀਤੀ, ਸ਼ਹਿਰੀ ਤਾਂ ਸ੍ਰ. ਬੂਟਾ ਸਿੰਘ ਨੂੰ ਗਾਲ੍ਹਾਂ ਕੱਢਦੇ ਸਨ। ਸਿੱਖ ਆਖਦੇ ਦਰਬਾਰ ਸਾਹਿਬ ਨੂੰ ਘੇਰੇ ਵਿਚ ਲੈਣ ਲਈ ਫੌਜ ਚੌਗਿਰਦੀ ਸੜਕ ਬਣਾ ਰਹੀ ਹੈ। ਸ਼ਹਿਰੀ ਆਪਣੀਆਂ ਸਦੀਵੀ ਜਾਇਦਾਦਾਂ ਕਿਵੇਂ ਛੱਡਣ ? ਕੀ ਕ੍ਰਿਸ਼ਮਾ ਹੋਇਆ ? ਅੱਜ ਸਾਰੇ ਪਾਸੇ ਗਲਿਆਰੇ ਦੀਆਂ ਤਾਰੀਫਾਂ ਹੋ ਰਹੀਆਂ ਹਨ। ਵਿਚਾਰੇ ਸ੍ਰ. ਬੂਟਾ ਸਿੰਘ ਦਾ ਨਾਂ ਵੀ ਨਹੀਂ ਕੋਈ ਲੈਂਦਾ। ਬ੍ਰਹਮ ਬੂਟੇ ਅੱਗੇ ਵੱਡੀ ਦੀਵਾਰ ਬਣਵਾਈ, ਪ੍ਰਕਰਮਾ ਚੌੜੀ ਕੀਤੀ, ਸੰਤ ਬਾਬਾ ਖੜਕ ਸਿੰਘ ਦੀ ਸਾਰੀ ਸਮਗਰੀ ਵਾਪਸ ਕਰਵਾਈ।

ਜਦ ਸ੍ਰੀ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਬਣੇ ਤਾਂ ਕੇਵਲ ਤਿੰਨ ਮੰਤਰੀ ਉਹਨਾ ਲਏ। ਗਿਆਨੀ ਜੀ ਨੇ ਬਿਨਾਂ ਕਿਸੇ ਸਰਕਾਰੀ ਗਜ਼ਟ ਦੇ ਸ੍ਰ. ਬੂਟਾ ਸਿੰਘ ਨੂੰ ਵੀ ਵਜ਼ੀਰ ਦੀ ਸਹੁੰ ਚੁਕਵਾ ਦਿੱਤੀ। ਕੁਝ ਚਿਰ ਪਿੱਛੋਂ ਸ੍ਰ. ਬੂਟਾ ਸਿੰਘ ਹੋਮ ਮਨਿਸਟਰ ਬਣ ਗਏ। ਉਹਨਾਂ ਦਾ ਉਹ ਸਮਾਂ ਫਿਰ ਭੁਲੇਖਿਆਂ ਦੇ ਘੇਰੇ ਵਿਚ ਆ ਗਿਆ। ਜੋ ਪੰਜਾਬ ਵਿਚ ਵਾਪਰਿਆ, ਕਿਸੇ ਵੀ ਕੁਝ ਕੀਤਾ, ਨਾਂ ਬੂਟਾ ਸਿੰਘ ਦਾ। ਪੁਲਸ ਅਫਸਰ ਇਨਾਮ ਲੈਂਦੇ ਰਹੇ, ਵੱਡੇ ਅਹਿਲਕਾਰ ਤਰੱਕੀਆਂ, ਉਹ ਸਭ ਮੁਆਫ। ਗਵਰਨਰ, ਪੁਲਿਸ ਮੁੱਖੀ (ਸ੍ਰੀ. ਰੈਬੋਰੋ, ਸਰਦਾਰ ਕੇ.ਪੀ. ਐਸ. ਗਿੱਲ) ਸਿੱਧੇ ਪ੍ਰਧਾਨ ਮੰਤਰੀ ਨਾਲ ਸੰਪਰਕ ਰੱਖਦੇ ਸਨ। ਕੇਂਦਰ ਦੀਆਂ ਏਜੰਸੀਆਂ ਆਪ ਸਭ ਕੁਝ ਕਰਦੀਆਂ ਪਰ ਹਰ ਇਕ ਹੀ ਜ਼ੁਬਾਨ ਤੇ ਇਕੋ ਨਾਂ ਕਿ ਇਹ ਸਭ ਕੁਝ ਹੋਮ ਮਨਿਸਟਰ ਦੇ ਹੁਕਮ ਨਾਲ ਹੋ ਰਿਹਾ ਹੈ।

੧੯੮੯ ਵਿਚ ਅਯੁਧਿਆ ਵਿਚ ਰਾਮ ਮੰਦਰ ਬਣਾਉਣ ਲਈ ਕਾਂਗਰਸ ਉਤਾਵਲੀ ਸੀ। ਸ੍ਰੀ ਰਾਜੀਵ ਗਾਂਧੀ ਨੇ ਯੂ.ਪੀ. ਦੇ ਮੁੱਖ ਮੰਤਰੀ ਸ੍ਰੀ ਨਾਰਾਇਣ ਦੱਤ ਤਿਵਾੜੀ ਦੀ ਸਲਾਹ ਨਾਲ ਬਿਲਾ ਨਿਆਸ ਰੱਖਣ ਦੀ ਵਿਉਂਤ ਬਣਾਈ। ਸ੍ਰ. ਬੂਟਾ ਸਿੰਘ ਨੂੰ ਵੀ ਉੱਥੇ ਭੇਜ ਦਿੱਤਾ। ਸਕੀਮ ਫੇਲ੍ਹ ਹੋ ਗਈ। ਸਾਰਾ ਇਲਜ਼ਾਮ ਸ੍ਰ: ਬੂਟਾ ਸਿੰਘ ਸਿੰਘ ਦੇ ਗਲੇ ਮੜ ਦਿੱਤਾ ਗਿਆ। ਜਦ ਕਚਹਿਰੀ ਤੋਂ ਸਟੇਅ ਆ ਗਿਆ। ਹਿੰਦੂਆਂ ਵਿਚ ਚਰਚਾ ਕਿ ਸ੍ਰ. ਬੂਟਾ ਸਿੰਘ ਮੰਦਰ ਬਣਾਉਣਾ ਚਾਹੁੰਦਾ ਸੀ। ਇਸ ਦਾ ਫਲ ੧੯੯੦ ਦੀ ਚੋਣ ਵਿਚ ਸ੍ਰ: ਬੂਟਾ ਸਿੰਘ ਹਾਰ ਗਿਆ। ਰਾਜੀਵ ਗਾਂਧੀ ਦੇ ਕੰਨ ਵੀ ਜ਼ੋਰ ਨਾਲ ਇਹਨਾਂ ਵਿਰੁਧ ਭਰੇ ਗਏ। ਅਗਲੀ ਵਾਰੀ ਫਿਰ ਇਹ ਜਿਤ ਕੇ ਆਏ। ਸ੍ਰੀ ਨਰਸਿੰਮਾ ਰਾਓ ਪ੍ਰਧਾਨ ਮੰਤਰੀ ਬਣੇ। ਬੜੀ ਮੁਸ਼ਕਲ ਨਾਲ ਕੁਝ ਚਿਰ ਲਈ ਵਜ਼ੀਰ ਬਣੇ। ਦੁਸ਼ਮਣ ਸਰਗਰਮ ਰਹੇ। ਇਹਨਾਂ ਦਾ ਪੱਖ ਪੂਰਨ ਵਾਲੇ ਘੱਟ ਸਨ। ਕਿਆ ਖੇਡ ਬਣੀ ਝਾਰਖੰਡ ਦੇ ੬ ਐਮ.ਪੀ. ਵੋਟ ਦੇਣ ਲਈ ਕਰੋੜਾਂ ਰੁਪਏ ਲੈ ਗਏ। ਦੇਣ ਵਾਲਾ ਹੋਰ, ਲੈਣ ਵਾਲੇ ਝਾਰਖੰਡੀ, ਦੋਸ਼ੀ ਸ੍ਰ. ਬੂਟਾ ਸਿੰਘ। ਵਜ਼ਾਰਤ ਗਈ, ਕਾਂਗਰਸ ਨੇ ਟਿਕਟ ਨਾ ਦਿੱਤਾ। ਆਜ਼ਾਦ ਉਮੀਦਵਾਰ ਵਜੋਂ ਜਿੱਤ ਗਏ। ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਇਹਨਾਂ ਦੀ ਕਦਰ ਪਾਈ ਵਜ਼ੀਰ ਲੈ ਲਿਆ। ਜੇ ਲਲਿਤਾ ਆ ਟੱਕਰੀ ਉਸਨੇ ਉਹੋ ਕੇਸ ਦਾ ਬਹਾਨਾ ਬਣਾ ਕੇ ਇਹਨਾਂ ਨੂੰ ਕੱਢਵਾ ਦਿੱਤਾ। ਫਿਰ ਚੋਣ ਹੋਈ, ਇਹ ਕਾਂਗਰਸ ਟਿਕਟ ਤੇ ਜਿੱਤ ਗਏ। ਪੂਰੀ ਸੇਵਾ ਕੀਤੀ। ਸੋਨੀਆ ਗਾਂਧੀ ਨੇ ਇਹਨਾਂ ਦੀ ਲਿਆਕਤ ਤੇ ਕੀਤੇ ਕੰਮਾ ਦਾ ਆਪ ਅੰਦਾਜ਼ਾ ਲਗਾਇਆ ਤੇ ਨੇੜੇ ਲਿਆਂਦਾ। ਇਸ ਵਾਰੀ ਦੀ ਚੋਣ ਵਿਚ ਕਾਰ ਦੁਰਘਟਨਾ ਕਰ ਕੇ ਗਰਦਨ ਦੀ ਪਿਛਲੀ ਹੱਡੀ ਤੁੜਵਾ ਬੈਠੇ ਤੇ ਚੋਣ ਵਿਚ ਜਾ ਨਹੀਂ ਸਕੇ ਤੇ ਹਾਰ ਗਏ। ਪਰ ਗੁਰੂ ਫਿਰ ਬਖਸ਼ਿੰਸ਼ ਕਰਦਾ ਹੈ। ਬਿਹਾਰ ਦੇ ਗਵਰਨਰ ਬਣ ਗਏ। ਵੇਖੋ ਕਿਸਮਤ, ਪ੍ਰਧਾਨ ਰਾਜ ਹੋ ਗਿਆ। ਅੱਜ ਰੋਜ਼ ਰੰਗਦਾਰ ਪੱਗੜੀ ਟੀ.ਵੀ. ਤੇ ਚਮਕ ਰਹੀ ਹੈ। ਹਰ ਪਾਸੇ ਉਸਤਤ ਹੈ। ਉਮੀਦ ਬੱਝੀ ਹੈ, ਬਿਹਾਰ ਦੇ ਲੋਕਾਂ ਦੀ ਕਿ ਉਹਨਾਂ ਨੂੰ ਰਾਹਤ ਮਿਲੇਗੀ। ਪਟਨਾ ਸਾਹਿਬ ਦੀ ਧਰਤੀ ਤੇ ਪਹਿਲੀ ਵਾਰ ਸਰਕਾਰੀ ਗੱਦੀ ਗੁਰੂ ਦੇ ਸਿੱਖ ਨੂੰ ਮਿਲੀ ਹੈ। ਜਨਮ ਸਥਾਨ ਦੇ ਦਰਸ਼ਨ ਕਰਨ ਦਾ ਅਵਸਰ ਮਿਲ ਰਿਹਾ ਹੈ। ਇਕ ਹੋਰ ਸੇਵਾ ਵੀ ਮਿਲ ਗਈ ਹੈ, ਤਖਤ ਸ੍ਰੀ ਹਜ਼ੂਰ ਸਾਹਿਬ ਦੇ ਬੋਰਡ ਦੇ ਪ੍ਰਧਾਨ ਵੀ ਬਣ ਗਏ ਹਨ। ਮੈਂ ਤਾਂ ਇਕ ਮੰਗ ਰੱਖੀ ਹੈ। ਜਿਵੇਂ ਦਰਬਾਰ ਸਾਹਿਬ ਦਾ ਗਲਿਆਰਾ ਬਣਾਇਆ ਹੈ। ਤਖ਼ਤ ਸ੍ਰੀ ਪਟਨਾ ਸਾਹਿਬ ਤਕ ਕੋਈ ਸਿੱਧੀ ਸੜਕ ਦਾ ਉਪਰਾਲਾ ਕਰੋ, ਯਾਤਰੂ ਦੁਆਵਾਂ ਦੇਣਗੇ। ਇਹ ਅਤਿ ਜ਼ਰੂਰੀ ਲੋੜ ਹੈ। ਸੁਪਰ ਰੋਡ ਬਣ ਸਕਦੀ ਹੈ।

ਸ੍ਰ. ਬੂਟਾ ਸਿੰਘ ਗੁਰੂ ਘਰ ਦਾ ਪ੍ਰੇਮੀ ਹੈ। ਹਰ ਮਹੀਨੇ ਇਕ ਸਾਧਾਰਨ ਪਾਠ ਦਾ ਭੋਗ ਪਾਉਂਦਾ ਹੈ। ਹਰ ਦਿਨ ਆਪ ਤਾਬਿਆ ਵਿਚ ਬੈਠਦਾ ਹੈ। ਸਾਰੇ ਸੰਤਾਂ ਮਹਾਤਮਾਵਾਂ ਦੀ ਸੇਵਾ ਕਰਦਾ ਹੈ ਹੱਥ ਜੋੜਕੇ ਖੜਾ ਨਜ਼ਰ ਆਉਂਦਾ ਹੈ। ਗੁਰਬਾਣੀ ਦਾ ਵਿਖਿਆਨ ਪੂਰਾ ਕਰਦਾ ਹੈ। ਚੰਗਾ ਲਿਖਾਰੀ ਹੈ। ਸਭ ਕੁਝ ਹੋ ਕੇ ਵੀ ਇਹ ਕਿਉਂ ਭੁਲੇਖਿਆਂ ਦੇ ਘੇਰੇ ਵਿਚ ਰਹਿੰਦਾ ਹੈ ?

## ਕਦ ਆਓਗੇ

—ਮਾ. ਅਮਰੀਕ ਸਿੰਘ

ਕਦ ਆਵੋਗੇ ਦੇਸ ਆਸਾਡੇ,
ਮੁੱਕਣ ਸਭੀ ਕਲੇਸ਼ ਅਸਾਡੇ।

ਦੂਰ ਅਸਾਥੋਂ ਜਾ ਬੈਠੇ ਹੋ,
ਪੱਕੇ ਡੇਰੇ ਲਾ ਬੈਠੇ ਹੋ,
ਸਾਨੂੰ ਦਿਲੋਂ ਭੁਲਾ ਬੈਠੇ ਹੋ,
ਲੱਗੀ ਏ ਮਨ ਠੇਸ ਅਸਾਡੇ,
ਕਦ ਆਓਗੇ......

ਬਿਰਹਾ ਬਰਛੀ ਔਖੀ ਜਰਨੀ,
ਦੀਦ ਬਿਨਾਂ ਇਹ ਪਿਆਸ ਨਾ ਮਰਨੀ,
ਬਿਨਾਂ ਮਿਲੇ ਹਿਕ ਤਪੀ ਨਾ ਠਰਨੀ,
ਵੇਖੋ ਬਿਗੜੇ ਵੇਸ ਅਸਾਡੇ।
ਕਦ ਆਓਗੇ......

ਕਿਸ ਦੇ ਹੱਥ ਸੰਦੇਸ਼ਾ ਘੱਲੀਏ,
ਵਗਦੇ ਹੰਝੂ ਕੀਕਰ ਠੱਲੀਏ,
ਬਿਨ ਦੀਦਾਰ ਹੀ ਨਾ ਮਰ ਚੱਲੀਏ,
ਕੋਲ ਹੀ ਰਹੋ ਹਮੇਸ਼ ਅਸਾਡੇ।
ਕਦ ਆਓਗੇ......

ਆਪ ਤਾਂ ਵੱਸਦੇ ਦੂਰ ਦੁਰੇਡੇ,
ਦਿਲੋਂ ਨਹੀਂ ਪਰ ਹੋਏ ਪਰੇਡੇ,
ਬਣੇ ਨਸੀਬ ਨੇ ਟੇਢੇ ਮੇਢੇ,
ਦਿਲ ਨੂੰ ਲਗੀ ਲੇਸ ਅਸਾਡੇ।
ਕਦ ਆਓਗੇ......

ਅੱਜ ਅਮਰੀਕ ਉਦਾਸ ਬੜਾ ਏ,
ਰਸਤੇ ਉੱਤੇ ਆਣ ਖੜਾ ਏ,
ਭਰ ਉਡੀਕ ਦਾ ਗਿਆ ਘੜਾ ਏ,
ਪੂਰੇ ਕਰੋ ਉਦੇਸ਼ ਅਸਾਡੇ।
ਕਦ ਆਓਗੇ......

ਸੁਨਾਮੀ ਲਹਿਰਾਂ ਨੂੰ

## ਗ਼ਜ਼ਲ

—ਚਰਨ ਸੋਚੇਵਾਲਵੀ

ਰੋ ਰਹੇ ਹਨ ਮਛੇਰੇ ਸਵੇਰੇ ਸਵੇਰੇ,
ਕਿੱਥੇ ਗਏ ਉਹ ਸਵੇਰੇ ਸਵੇਰੇ ਸਵੇਰੇ!

ਕੱਲ ਜਿਹੜੇ ਹਸਦੇ-ਹਸਾਉਂਦੇ ਸੀ ਸੁੱਤੇ,
ਕਿੱਥੇ ਗਏ ਬੱਚੇ ਮੇਰੇ ਸਵੇਰੇ ਸਵੇਰੇ।

ਧੱਸ ਗਈ ਹੈ ਧਰਤੀ ਪਾਣੀ 'ਚ ਕਿੰਨੀ,
ਪਾਣੀ ਪਾਣੀ ਹੈ ਚੁਫੇਰੇ ਸਵੇਰੇ ਸਵੇਰੇ।

ਏਨਾ ਕੁ ਦੱਸ ਜਾ ਇਸ ਰੁੱਖ ਨੂੰ ਐ ਪੰਛੀ,
ਕਿੱਥੇ ਗਏ ਗੀਤ ਤੇਰੇ ਸਵੇਰੇ ਸਵੇਰੇ।

ਲਹਿਰ ਹੈ ਲਹਿਰ ਤੇ ਸ਼ੂਕ ਲਹਿਰਾਂ ਦੀ,
ਕੌਣ ਲਹਿਰਾਂ ਨੂੰ ਪਰੇਰੇ ਸਵੇਰੇ ਸਵੇਰੇ।

ਪਤਾ ਨਹੀਂ ਇਹ ਸੂਰਜ ਕਿੱਥੇ ਜਾ ਲੁਕਿਆ,
ਛਾ ਗਏ ਹਨ ਹਨੇਰੇ ਸਵੇਰੇ ਸਵੇਰੇ।

ਲੋਥਾਂ ਹੀ ਲੋਥਾਂ ਨੇ ਧਰਤੀ ਤੇ ਪਈਆਂ,
ਸ਼ਬਦ ਸੁੰਨ ਹੋ ਗਏ ਮੇਰੇ ਸਵੇਰੇ ਸਵੇਰੇ।

ਨਾ ਕਾਗ਼ਜ਼ ਰਿਹਾ ਨਾ ਕਲਮ ਹੀ ਰਹੀ ਹੈ,
ਚਰਨ ਜਿਸਤੇ ਹੰਝੂ ਕੇਰੇ ਸਵੇਰੇ ਸਵੇਰੇ।

੪੨੮, ਗੁਰੂ ਨਾਨਕ ਪੁਰਾ (ਵੈਸਟ)
ਡਾਕ. ਚੌਗਿਟੀ, ਜਲੰਧਰ-144009

## ਜਦੋਂ ਤੇਰਾ ਮੇਲ ਹੋਇਆ

—ਅਜੈਬ ਸਿੰਘ

ਕਿੰਨੀ ਘੜੀ ਸੁਲੱਖਣੀ, ਜਦੋਂ ਤੇਰਾ ਮੇਲ ਹੋਇਆ,
ਅਸਾਂ ਸਦਾ ਯਾਦ ਹੈ, ਰੱਖਣੀ, ਜਦੋਂ ਤੇਰਾ ਮੇਲਾ ਹੋਇਆ।

ਸੁੱਕੇ ਸੁੱਕੇ ਰੁੱਖੇ ਰੁੱਖੇ, ਫਿਰਦੇ ਸਾਂ
ਮਿਲ ਗਈ ਜਿੰਦਾਂ ਮਖਣੀ, ਜਦੋਂ ਤੇਰਾ ਮੇਲ ਹੋਇਆ।

ਹਰ ਪਾਸੇ ਤੋਂ ਕੋਰੇ, ਖਾਲੀ ਖਾਲੀ ਸਾਂ,
ਹਰ ਦਿਸ਼ਾ ਸੀ ਸਖਣੀ, ਜਦੋਂ ਤੇਰਾ ਮੇਲ ਹੋਇਆ।

ਮਿਲ ਕੇ ਤੈਨੂੰ ਠੰਡੇ ਬੁੱਲੇ ਆਏ ਨੇ
ਹਵਾ ਸੀ ਚਲਦੀ ਦਖਣੀ, ਜਦੋਂ ਤੇਰਾ ਮੇਲ ਹੋਇਆ।

ਹਰ ਕੁਰਬਾਨੀ ਦੇਣ ਲਈ ਮਨ ਰਾਜ਼ੀ ਸੀ,
ਜਿੰਦ ਕੀਹਦੇ ਲਈ ਰੱਖਣੀ, ਜਦੋਂ ਤੇਰਾ ਮੇਲ ਹੋਇਆ।

ਪਲਕ ਝਲਕ ਦਾ ਭਾਵੇਂ ਅਪਣਾ ਮੇਲਾ ਸੀ,
ਸਾਨੂੰ ਕਾਫੀ ਸੀ ਇਕ ਤਕਣੀ, ਜਦੋਂ ਤੇਰਾ ਮੇਲ ਹੋਇਆ।

ਅਸੀਸ, ਜੀ ਮਾਲ, ਕਪੂਰਥਲਾ

# ਗੰਗ ਤੁਰੀ ਤਲਵੰਡੀਓਂ

—ਤੁਲੀ ਫਕੀਰ ਚੰਦ

## ਸ਼ਲੋਕ

ਤਲਵੰਡੀ ਦੀ ਗੰਗ ਹੈ ਨਾਨਕ ਤੇਰਾ ਨਾਮ
ਰਾਮ ਨਾਮ ਦਾ ਧਾਮ ਹੈਂ ਤੂੰ ਧਾਮ ਨਾਮ ਦੇ ਆਮ

ਤਲਵੰਡੀ ਦੀ ਗੰਗ ਤੂੰ ਚੱਲ ਹੱਦਾਂ ਤੋਂ ਪਾਰ
ਵਹਿਣ ਤੇਰੇ ਦਾ ਕਰ ਰਹੇ ਇੰਤਜ਼ਾਰ ਕਰਤਾਰ

ਨਾਨਕ ਤੇਰਾ ਨਾਮ ਹੈ ਤਲਵੰਡੀ ਦੀ ਗੰਗ
ਕਰਨ ਤੁਰੀ ਤਲਵੰਡੀਓਂ ਬੰਜਰਾਂ ਦੇ ਸੰਗ ਜੰਗ

ਨਾਨਕ ਤੇਰਾ ਨਾਮ ਹੈ ਸ਼ਬਦ-ਗੰਗ ਦਾ ਨੀਰ
ਇਕ ਬੁੱਕ ਤੇਰੇ ਨਾਮ ਦੀ ਮੰਗੇ ਦਾਸ ਫ਼ਕੀਰ

ਤਲਵੰਡੀ ਦੀ ਗੰਗ ਹੈ ਹੋਰਹਿ ਗੰਗ ਦੀ ਧਾਰ
ਸੰਗਮ ਹੋਊ ਵੇਦੀਂ ਦਾ ਯੁੱਗ ਪਲਟਾਵਣ-ਹਾਰ

ਤਲਵੰਡੀ ਦੀ ਗੰਗ ਹੁਣ ਰੋੜ੍ਹ ਦਊ ਕੂੜਿਆਰ
ਜਜਮਾਲੇ ਚੁਣ ਵੱਖ ਕਰੂ ਨਿਖਰਣਗੇ ਸਚਿਆਰ

ਤਲਵੰਡੀ ਦੀ ਗੰਗ ਹੈ ਜ਼ਮਜ਼ਮ ਦਾ ਪ੍ਰਵਾਹ
ਅੰਮ੍ਰਿਤ ਲੈ ਕੇ ਆ ਗਿਆ ਨਾਨਕ ਬੇਪਰਵਾਹ

ਤਲਵੰਡੀ ਦੀ ਗੰਗ ਹੈ ਹੋਰਹਿ ਗੰਗ ਦਾ ਨੀਰ
ਮਛਲੀ ਨੀਰ ਨਾ ਵਿਸਰੇ ਵਿਸਰੇ ਮੇਰਾ ਸਰੀਰ

ਤਲਵੰਡੀ ਦੀ ਗੰਗ ਹੈ ਸ਼ਬਦ-ਸੁਰਤ ਇਸ਼ਨਾਨ
ਤਲਵੰਡੀ ਦੀ ਲਹਿਰ ਹੈ ਇਕ ਉਂਕਾਰ ਸਮਾਨ

ਤਲਵੰਡੀ ਦੀ ਗੰਗ ਹੈ ਹੋਰਹਿ ਗੰਗ ਦੇ ਹਾਰ
ਸਭ ਤੋਂ ਪਹਿਲਾਂ ਪਛਾਣਿਆਂ ਲਹਿਰ ਨੂੰ ਰਾਇ ਬੁਲਾਰ

ਤਲਵੰਡੀ ਦੀ ਗੰਗ ਹੁਣ ਹਉਮੈਂ ਦਊ ਤਰੋੜ
ਅਨਹਦ ਕਰਦੀ ਜਾ ਰਹੀ ਸੁਰਤ-ਸ਼ਬਦ ਨੂੰ ਜੋੜ

ਤਲਵੰਡੀ ਦੀ ਗੰਗ ਹੈ ਅਠਸਠ ਦਾ ਇਸ਼ਨਾਨ
ਸੰਗਤ ਅੰਮ੍ਰਿਤ ਲਹਿਰ ਦੀ ਅੰਮ੍ਰਿਤ ਦਾ ਦੀਵਾਨ
ਤਲਵੰਡੀ ਦੀ ਗੰਗ ਤਾਂ ਕਦੇ ਨਾ ਮੈਲੀ ਹੋਇ
ਜਿਉਂ ਜਿਉਂ ਹਉਮੈਂ ਕੱਟਦੀ ਤਿਉਂ ਤਿਉਂ ਉਜਲੀ ਹੋਇ

ਪਿਆਸੀ ਧਰਤੀ ਤੜਪਦੀ ਨਾਨਕ ਸੁਣੀ ਪੁਕਾਰ
ਤਲਵੰਡੀ ਦੀ ਗੰਗ ਹੁਣ ਬਖਸ਼ੂ ਕ੍ਰਿਪਾ ਧਾਰ

ਤਲਵੰਡੀ ਦੀ ਗੰਗ ਹੈ ਜਿਉਂ ਜ਼ਮਜ਼ਮ ਦੀ ਲਹਿਰ
ਸ਼ਹੁ ਦਾ ਹੁਕਮ ਪਛਾਣ ਕੇ ਲਹਿਰ ਨਾ ਸਕਦੀ ਠਹਿਰ

ਤਲਵੰਡੀ ਦੀ ਗੰਗ ਨੇ ਸ਼ਹੁ ਦਾ ਹੁਕਮ ਪਛਾਣ
ਤਲਵੰਡੀ ਤੋਂ ਚੱਲ ਕੇ ਚੱਲੀ ਹੁਕਮ ਵਜਾਣ

ਤਲਵੰਡੀ ਦੀ ਗੰਗ ਹੈ ਕਲਕਲ ਸਿਫਤ ਸਾਲਾਹ
ਬੰਦਗੀ ਇਸ ਦਾ ਨੀਰ ਹੈ ਬੰਦਗੀ ਹੀ ਪਰਵਾਹ

ਤਲਵੰਡੀ ਦੀ ਗੰਗ ਤਾਂ ਅੱਲ੍ਹਾ ਹੈ ਆਪੇ ਹੀ
ਰਾਮ ਰਹੀਮ ਦੋਇ ਦੇ ਨਹੀਂ ਮਨਮੁੱਖ ਜਾਣੇ ਕੀ

ਤਲਵੰਡੀ ਦੀ ਗੰਗ ਤਾਂ ਅੰਧਲੇ ਦਿਸਦੀ ਨਾਂ
ਫਕੀਰਾ ਗੁਰ ਪ੍ਰਸਾਦਿ ਬਿਨ ਨਾ ਕੋ ਧੁੱਪ ਨਾ ਛਾਂ

ਉੱਠ ਤੱਕ ਲੈ ਸੁਲਤਾਨਪੁਰ ਕੋਠੇ ਚੜ੍ਹ ਕੇ ਵੇਖ
ਨਾਮ ਦੀ ਗੰਗਾ ਆ ਰਹੀ ਬਦਲਣ ਤੇਰੇ ਲੇਖ

ਤਲਵੰਡੀ ਦੀ ਗੰਗ ਤੋਂ ਸਿੱਖ ਲੈ ਤੂੰ ਵੀ ਢੰਗ
ਫ਼ਕੀਰਾ ਕਿੱਦਾਂ ਜਿੱਤਣੀ ਤੇਰ-ਮੇਰ ਦੀ ਜੰਗ

ਤਲਵੰਡੀ ਗੰਗੋਤਰੀ ਕਹੇ ਅਕਾਲ ਅਕਾਲ
ਜਿਹੜਾ ਇਸਦਾ ਹੋ ਰਹੇ ਨਾਨਕ ਉਸਦੇ ਨਾਲ

ਤਲਵੰਡੀ ਦੀ ਗੰਗ ਹੈ ਨਿੱਤ ਕਰਦੀ ਸੰਵਾਦ
ਹਰ ਇਕ ਜਿਉ ਜਹਾਨ ਦਾ ਹੈ ਨਾਨਕ ਨੂੰ ਯਾਦ

ਜਗਮਗ ਕਰਦੇ ਸ਼ਬਦ ਨੇ ਲਟ ਲਟ ਕਰਨ ਸ਼ਲੋਕ
ਲੋਇ-ਲੋਇ ਭੰਡਾਰ ਤੋਂ ਧਰਤ ਭਈ ਸੁਰਲੋਕ

*ਨਵ ਪ੍ਰਕਾਸ਼ਤ ਮਹਾਂ ਕਾਵਿ*
*"ਧੰਨ ਸ੍ਰੀ ਸੁਲਤਾਨਪੁਰ ਲੋਧੀ"*
*ਭਾਗ ਪਹਿਲਾ ਵਿਚੋਂ*

# ਦੋ ਰਚਨਾਵਾਂ/ ਮਨਜੀਤ ਸੋਹਲ

## ਮਰ-ਮਰ ਜਿਉਣਾ

ਕੌਣ ਆਖਦਾ ਏ ਮਨੁੱਖ ਹਰ ਸਾਹ ਜਿਊਂਦਾ ਏ
ਮਨੁੱਖ ਤਾਂ ਮਰ-ਮਰ ਜਿਊਂਦਾ ਏ
ਇਹਨੂੰ ਗ਼ਰੀਬੀ 'ਚ ਗ਼ਰੀਬੀ ਮਾਰਦੀ ਏ
ਅਮੀਰੀ 'ਚ ਨੋਟਾਂ ਦੀ ਹਵਸ
ਕਦੇ ਮਾਰਦਾ ਏ ਆਟੇਵਾਲਾ ਖ਼ਾਲੀ ਪੀਪਾ
ਕਦੇ ਆਲੀਸ਼ਾਨ ਕੋਠੀ 'ਚ ਇਕੱਲ ਮਾਰਦੀ ਏ
ਕਦੇ ਭ੍ਰਿਸ਼ਟਾਚਾਰ ਦੇ ਪੁੜਾਂ 'ਚ ਪੀਸ ਹੋਇਆ ਏ
ਕਦੇ ਵਧਦੀ ਮਹਿਗਾਈ ਥੱਲੇ ਦੱਬਿਆ ਏ
ਕਦੇ ਗ਼ਰੀਬ ਨੂੰ ਮਾਰਦਾ ਏ
ਧੀ ਦੇ ਵਿਆਹ ਲਈ ਚੁੱਕਿਆ ਕਰਜ਼ਾ
ਤੇ ਕਿਸਾਨ ਨੂੰ ਪੱਕਣ ਤੋਂ ਪਹਿਲਾਂ ਈ
ਹੜ੍ਹਾਂ 'ਚ ਰੁੜ੍ਹ ਗਈ ਫ਼ਸਲ ਮਾਰਦੀ ਏ
ਮਨੁੱਖ ਕੱਲ ਵੀ ਮਰਦਾ ਸੀ ਤੇ ਅੱਜ ਵੀ
ਮਨੁੱਖ ਨੂੰ ਹਰ ਸਾਹ ਮਾਰਦੀ ਏ
ਉਹਦੇ ਹੋਰ ਜਿਉਣ ਦੀ ਲਾਲਸਾ
ਹਰ ਪਲ ਮਾਰਦਾ ਏ ਮੌਤ ਆਉਣ ਦਾ ਡਰ।

ਕੌਣ ਆਖਦਾ ਏ ਮਨੁੱਖ ਹਰ ਸਾਹ ਜਿਊਂਦਾ ਏ
ਇਸਨੂੰ ਬਚਪਨ 'ਚ ਮਾਰਦੇ ਨੇ
ਖੇਡਣ ਤੋਂ ਵਾਂਝੇ ਰਹਿ ਗਏ ਕੀਮਤੀ ਪਲ
ਜਵਾਨੀ 'ਚ ਢਹਿਦੇ ਰੀਝਾਂ ਦੇ ਮਿਨਾਰ
ਇਹਨੂੰ ਬੁਢਾਪੇ 'ਚ ਮਾਰਦਾ ਏ ਔਲਾਦ ਦਾ ਨਿਰਮੋਹੇ ਹੋਣਾ।
ਕੌਣ ਆਖਦਾ ਏ ਮਨੁੱਖ ਹਰ ਸਾਹ ਜਿਊਂਦਾ ਏ
ਮਨੁੱਖ ਤਾਂ ਜਿਊਂਦੇ ਜੀਅ ਮਾਰਦਾ ਏ।
ਮਨੁੱਖ ਤਾਂ ਮਰ-ਮਰ ਜਿਊਂਦਾ ਏ।

## ਗ਼ਰੀਬ ਮਜ਼ਦੂਰ ਦੇ ਮੱਥੇ ਤੇ

ਗ਼ਰੀਬ ਮਜ਼ਦੂਰ ਦੇ ਮੱਥੇ ਤੇ ਚਿਪਕਾ ਦਿਓ ਵੋਟ ਦੀ ਪਰਚੀ ਨੂੰ
ਉਸਤੇ ਲਿਖ ਦਿਓ ਉਹਦੇ ਮਰਨ ਦਾ ਆਖ਼ਰੀ ਦਿਨ
ਕਿਉਂਕਿ ਜਿਉਣ ਲਈ
ਗ਼ਰੀਬ ਨੂੰ ਨਹੀਂ ਚਾਹੀਦਾ ਇਲੈਕਸ਼ਨ
ਤੇ ਮਹਿੰਗਾਈ ਵਧਣ ਦਾ ਸੁਨੇਹਾ
ਤੁਸੀਂ ਇਸ ਤਰ੍ਹਾਂ ਕਰੋ ਉਹਦੀ ਹਿੱਕ 'ਚ ਗੱਡ ਦਿਓ
ਕਿਸੇ ਮੰਤਰੀ ਦੀ ਕੁਰਸੀ ਦੀ ਲੱਤ
ਤੇ ਉਹਦੇ ਮੂੰਹ 'ਚ ਤੁੰਨ ਦਿਓ
ਚੋਣਾਂ ਲਈ ਛਪਵਾਏ ਇਸ਼ਤਿਹਾਰ
ਕਿਉਂਕਿ ਉਹ ਮੰਗ ਨਾ ਸਕੇ
ਮੈਨੂੰ ਰੋਟੀ ਦਿਓ
ਪਰ ਤੁਸੀਂ ਏਦਾਂ ਕਿਉਂ ਕਰੋ ਗੇ
ਗ਼ਰੀਬ ਦੀ ਬੜੀ ਲੋੜ ਹੈ ਤੁਸਾਂ ਨੂੰ
ਏਹੀ ਤੁਹਾਡੇ ਵਾਅਦਿਆਂ ਤੇ ਯਕੀਨ ਕਰਦਾ ਏ
ਏਹੀ ਵੋਟ ਬਕਸੇ ਭਰਦਾ ਏ
ਏਹੀ ਦੰਗਿਆਂ 'ਚ ਮਰਦਾ ਏ
ਏਹੀ ਤੁਹਾਡੀ ਲੂੰਬੜ ਚਾਲ ਤੇ ਵਾਹ-ਵਾਹ ਕਰਦਾ ਏ
ਤੁਸੀਂ ਏਦਾਂ ਨਹੀਂ ਕਰੋਗੇ
ਜੋ ਕਰੋਗੇ ਤਾਂ ਉਹਦੀਆਂ ਰੀਝਾਂ ਦਾ ਘਾਣ
ਉਸ ਦੀਆਂ ਆਸਾਂ ਸੂਲੀ ਟੰਗੋਗੇ ਤੁਸੀਂ
ਤੇ ਉਹਦੇ ਭਵਿੱਖ ਦੀ ਗੱਲ
ਭਾਸ਼ਣਾਂ 'ਚ ਕੀਤੇ ਵਾਅਦਿਆਂ ਵਾਂਗ ਭੁੱਲ ਜਾਵੋਗੇ
ਹਾਂ ਤੁਸੀਂ ਗ਼ਰੀਬ ਮਜ਼ਦੂਰ ਲਈ ਕੁਝ ਨਹੀਂ ਕਰੋਗੇ
ਇਕ ਕਰਕੇ ਉਹਦੇ ਮੱਥੇ ਤੇ ਚਿਪਕਾ ਦਿਓ ਵੋਟ ਦੀ ਪਰਚੀ ਨੂੰ
ਤੇ ਉਸਤੇ ਲਿਖ ਦਿਓ ਉਹਦੇ ਮਰਨ ਦਾ ਆਖ਼ਰੀ ਦਿਨ।

*ਨਵੀਂ ਕਾਵਿ ਪੁਸਤਕ*
*'ਮਰ ਮਰ ਜਿਊਂਦੇ ਲੋਕ' ਵਿਚੋਂ*

# .ਗ਼ਜ਼ਲ

—ਪ੍ਰੋ. ਕੁਲਵੰਤ ਔਜਲਾ

ਸੁੱਕ ਰਹੀ ਜ਼ਿੰਦਗੀ 'ਚ ਹਰਿਆਵਲ ਦਾ ਰੰਗ ਭਰਿਆ ਕਰੀਏ ਪਿਆਰਿਓ।
ਇੱਕ ਦੂ.ੇ ਨੂੰ ਹਰਫ਼ਾਂ ਦੇ ਤੋਹਫ਼ੇ ਭੇਟਾ ਕਰਿਆ ਕਰੀਏ ਪਿਆਰਿਓ।
ਪੈਸੇ ਦੀ ਦੌੜ ਮੁੱਕਣੀ ਨਹੀਂ, ਇਹ ਤ੍ਰਿਸ਼ਨਾਂ ਦੀ ਨਦੀ ਸੁੱਕਣੀ ਨਹੀਂ
ਹੋ ਸਕੇ ਤਾਂ ਬਦਨੀਅਤ ਤੋਂ ਕੁੱਝ ਕੁੱਝ ਡਰਿਆ ਕਰੀਏ ਪਿਆਰਿਓ।
ਬੱਚਿਆਂ ਨੂੰ ਕਲਮ ਵੀ ਦਈਏ, ਕਲਮ ਦੀ ਜਾਚ ਵੀ ਦਈਏ,
ਐਵੇਂ ਨਾ ਹਰ ਵੇਲੇ ਹਉਕੇ ਤੇ ਹਾਵੇ ਭਰਿਆ ਕਰੀਏ ਪਿਆਰਿਓ।
ਡਰ ਡਰ ਕੇ ਕੀ ਕਰ ਲਵਾਂਗੇ, ਜੀਰ ਜੀਰ ਕੇ ਖ਼ਾਕ ਜਰ ਲਵਾਂਗੇ।
ਹਰਫ਼ਾਂ ਦੀ ਤਲੀ 'ਤੇ ਸੱਚ ਦਾ ਸੀਸ ਧਰਿਆ ਕਰੀਏ ਪਿਆਰਿਓ।
ਹੱਸਣਾ ਭੁੱਲ ਹੀ ਨਾ ਜਾਈਏ, ਬਣ ਕਿਤੇ ਮੁੱਲ ਹੀ ਨਾ ਜਾਈਏ
ਦੁੱਖਾਂ ਨੂੰ ਬੰਦਿਆਂ ਵਾਂਗ ਹੱਸ ਹੱਸ ਕੇ ਜਰਿਆ ਕਰੀਏ ਪਿਆਰਿਓ।
ਉਡਣ ਲਈ ਖੰਭ ਉਗਾਉਣੇ ਪੈਣਗੇ, ਚਹਿਕਣ ਲਈ ਵਿਹੜੇ ਮਹਿਕਾਉਣੇ ਪੈਣਗੇ।
ਪੁੰਗਰਦੀਆਂ ਲਗਰਾਂ ਵੱਲ ਵੇਖ-ਵੇਖ ਹੌਸਲਾ ਧਰਿਆ ਕਰੀਏ ਪਿਆਰਿਓ।
ਕੁਲਵੰਤ ਹਰਫ਼ਾਂ ਦਾ ਆਸ਼ਕ ਹੈ, ਕੁਲਵੰਤ ਇਲਮ ਦਾ ਦੀਵਾਨਾ ਹੈ
ਇੱਕ ਅੱਧ ਦੁਆ ਇਸ ਸ਼ੈਦਾਈ ਲਈ ਵੀ ਕਰਿਆ ਕਰੀਏ ਪਿਆਰਿਓ।

੬੭ ਮਾਡਲ ਟਾਊਨ, ਕਪੂਰਥਲਾ

# ਗੀਤ

—ਤਾਰਾ ਸਿੰਘ

ਕਾਲਿਆਂ ਨਸੀਬਾਂ ਵਾਂਗ ਰਾਤਾਂ ਕਾਲੀਆਂ
ਕਾਲੇ ਕਾਲੇ ਦਿਨ, ਪ੍ਰਭਾਤਾਂ ਕਾਲੀਆਂ

ਹਿਜਰਾਂ 'ਚ ਆਈਆਂ ਸਾਨੂੰ ਘੜੀਆਂ ਕੁਲਹਿਣੀਆਂ
ਸਾਂਭੀਆਂ ਸੁਗਾਤਾਂ ਨਹੀਉਂ ਅੱਖੀਆਂ 'ਚ ਰਹਿਣੀਆਂ
ਅੱਖੀਆਂ 'ਚ ਰਹਿੰਦੀਆਂ ਨਾ ਦਾਤਾਂ ਕਾਲੀਆਂ

ਤਾਰੇ ਵੀ ਨਾ ਸੌਂਦੇ ਆਸਮਾਨਾਂ ਉਤੇ ਰਾਤ ਨੂੰ
ਕਿਹੜੀ ਕਿਹੜੀ ਬੀਤੇ ਇਨਸਾਨਾਂ ਉਤੇ ਰਾਤ ਨੂੰ
ਹੰਝੂਆਂ ਦੇ ਨਾਲ ਮੁਲਾਕਾਤਾਂ ਕਾਲੀਆਂ
ਦੇਖਦੇ ਨੇ ਤਾਰੇ ਵਾਰਦਾਤਾਂ ਕਾਲੀਆਂ

ਆਵੇ ਸਾਨੂੰ ਰੋਂਦਿਆਂ ਨੂੰ ਗਲੇ ਨਾਲ ਲਾ ਲਵੇ
ਹਿੱਕ ਨਾਲ ਲਾ ਲਵੇ, ਤੇ ਨੈਣਾਂ 'ਚ ਵਸਾ ਲਵੇ
ਹਾਉਕੇ, ਹਾਵੇ, ਮੋੜ ਲਓ ਸੁਗਾਤਾਂ ਕਾਲੀਆਂ

ਕਾਲਿਆਂ ਨਸੀਬਾਂ ਵਾਂਗ ਰਾਤਾਂ ਕਾਲੀਆਂ
ਕਾਲੇ ਕਾਲੇ ਦਿਨ, ਪ੍ਰਭਾਤਾਂ ਕਾਲੀਆਂ



ਬੀਬੀ ਸੁਰਜੀਤ ਕੌਰ ਸਪੁਤੱਨੀ ਸ. ਪੂਰਨ ਸਿੰਘ ਪ੍ਰੀਤ ਨਗਰ ਬਸਤੀ ਭੂਰੇ ਖਾਂ ਜਲੰਧਰ ਜੋ ੧੩ ਮਾਰਚ ੨੦੦੫ ਵਿਛੋੜਾ ਦੇ ਗਏ।

# ਯਾਤਰਾ ਦਖਣ ਦੇਸ ਦੀ

—ਸਾਧੂ ਸਿੰਘ ਕਿਸਾਨ

ਮੇਰੀ ਮਰਹੂਮ ਸਾਥਣ ਦੇ ਤੀਸਰੇ ਵੀਰ ਦੀ ਪੋਤੀ ਦੇ ਵਿਆਹ ਸਮਾਗਮਾਂ ਦੇ ਸ਼ੁਰੂਆਤੀ ਦੌਰ ਸਮੇਂ, ਕਰੀਵਾਲੇ ਕੁੰਭ ਨੇੜਲੇ ਰਿਸ਼ਤੇਦਾਰ ਇਕੱਠੇ ਹੋਏ ਜਿੰਨਾਂ ਦੇ ਲੰਗਰ ਪਾਣੀ ਦਾ ਪ੍ਰਬੰਧ ਤਾਂ ਬੱਚਿਆਂ ਨੇ ਵੀ ਅਗੋਂ ਹੋਰਨਾਂ ਦੇ ਜ਼ਿੰਮੇ ਲਾਇਆ ਹੋਂਦਾ ਏ, ਅਸਾਂ ਸਫ਼ੇਦ ਪੋਸ਼ਾਂ ਨੇ ਤਾਂ ਕੁਰਸੀਆਂ ਤੇ ਬਿਰਾਜਮਾਨ ਹੋ ਕੇ ਚੁੰਝ ਚਰਚਾ ਹੀ ਕਰਨੀ ਹੋਂਦੀ ਏ। ਹੁਣ ਇਲੈਕਸ਼ਨ ਆ ਗਿਆ ਏ ਤਾਂ ਸਾਰੇ ਵਿਧਾਇਕਾਂ ਵਜ਼ੀਰਾਂ ਨੂੰ ਆਪੋ ਆਪਣੀ ਕੁਰਸੀ ਦਾ ਅਜਾਊਂ ਫ਼ਿਕਰ ਪੈ ਗਿਆ ਏ, ਪਰ ਸਾਨੂੰ ਸਦੀ ਦੇ ਤੀਸਰੇ ਪੜਾ ਦੇ ਅਖ਼ੀਰੀ ਡੰਡਿਆਂ ਤੇ ਬੈਠਿਆਂ ਨੂੰ ਏਹ ਕੁਰਸੀਆਂ ਜੀਂਦੇ ਜੀ ਖੁੱਸਣ ਦਾ ਕੋਈ ਡਰ ਨਹੀਂ।

ਇਹਨਾਂ ਵੇਹਲੇ ਬੈਠਿਆਂ ਚੋਂ ਇੱਕ ਨੇ ਨਾਹਰਾ ਬੁਲੰਦ ਕੀਤਾ ਕਿ ਸਾਰੇ ਪਾਸਪੋਰਟ ਇਕੱਠੇ ਕਰੋ। ਭਾਰਤ-ਪਾਕਿਸਤਾਨ ਦੇ ਸੁਧਰਦੇ ਸਬੰਧਾਂ ਦਾ ਲਾਹਾ ਲੈਂਦੇ ਹੋਏ ਜਨਮ ਭੂਮੀ ਦੇ ਦੀਦਾਰੇ ਕਰ ਆਈਏ। ਕਈ ਪਾਸਿਆਂ ਤੋਂ ਫਿਰਦੀ ਫਿਰੌਂਦੀ ਗੱਲ ਏਥੇ ਆ ਕੇ ਟਿਕ ਗਈ ਕਿ ਅਬਚਲ ਨਗਰ-ਹਜ਼ੂਰ ਸਾਹਿਬ ਦੀ ਧਰਤੀ ਸੁਣਿਆ ਹੈ ਕਿ ਹਰ ਸਿੱਖ ਨੂੰ ੬੦-੬੫ ਦੀ ਉਮਰ ਤਕ ਉਡੀਕਦੀ ਹੈ- ਅਸੀਂ ਕਈ ਭਾਵੇਂ ੭੦-੭੨ ਤੋਂ ਵੀ ਲੰਘ ਚੁੱਕੇ ਹਾਂ, ਇਕ ਵਾਰੀ ਹਾਜ਼ਰੀ ਤਾਂ ਭਰਨੀ ਹੀ ਚਾਹੀਦੀ ਹੈ। ਨਾਲੇ ਗੁਰਬਾਣੀ ਵਿਚ ਵੀ ਲਿਖਿਐ ਨਾ

'ਦਖਣ ਦੇਸ ਹਰੀ ਕਾ ਬਾਸਾ'

ਪੰਜਾਬ ਦੇ ਹਲ ਵਾਹਕਾਂ ਨੂੰ, ਜ਼ਮੀਨਾਂ ਦੇ ਮਾਲਕ ਬਨੌਣ ਵਾਲੇ ਮੁਗ਼ਲ ਸ਼ਹਿਨਸ਼ਾਹੀਅਤ ਦੇ ਥੰਮ੍ਹ ਥਿੜਕੌਣ ਵਾਲੇ, ਸਿਰੜੀ ਮਾਸੂਮਾਂ ਦੀ ਮੌਤ ਦਾ ਬਦਲਾ ਲੈਣ ਵਾਲੇ ਸਿੰਘ ਸਿੱਖ ਰਾਜ ਦੇ ਅਸਲੀ ਮੋਢੀ ਫਾਤਿਹ ਬੰਦਾ ਬਹਾਦਰ ਦੀ ਵਰੋਸਾਈ ਹੋਈ ਅਤੇ ਸ੍ਰੀ ਦਸਮੇਸ਼ ਜੀ ਦੀ ਵਡਿਆਈ ਹੋਈ ਧਰਤੀ, 'ਨਾਂਦੇੜ', ਦੇ ਦਰਸ਼ਨਾਂ ਵਾਸਤੇ ਸਰਬ ਸੰਮਤੀ ਨਾਲ ਫ਼ੈਸਲਾ ਹੋ ਗਿਆ। ਜਿਵੇਂ, ਮਜ਼ਦੂਰਾਂ ਨੂੰ ਤਖ਼ਤਾਂ ਦੇ ਵਾਰਸ ਬਨੌਣ ਵਾਲੇ ਕਾਮਰੇਡ ਲੈਨਿਨ ਦੇ ਇਕ ਪੈਂਤੜੇ ਦੋ ਕਦਮ ਅਗਾਂਹ ਇਕ ਪੈਰ ਪਿਛਾਂਹ, ਮੁਤਾਬਕ ਪਹਿਲਾਂ ਬੰਗਲੌਰ ਅਤੇ ਵਾਪਸੀ ਤੇ ਹਜ਼ੂਰ ਸਾਹਿਬ ਦੇ ਦੀਦਾਰ ਕਰਕੇ, ਮੁੜਨ ਦਾ ਰੂਟ ਤੈ ਹੋਇਆ।

ਵੱਡੇ ਭਾ ਜੀ ਇਕਬਾਲ ਸਿੰਘ ਦੇ ਪੋਤੇ ਅਤੇ ਬੈਂਕ ਰਿਟਾਇਰ ਵੀਰ ਨੰ. ੫ ਨੂੰ ਸੀਟਾਂ ਰਿਜ਼ਰਵ ਕਰੌਣ ਦੀ ਡਿਊਟੀ ਸੌਂਪੀ ਗਈ, ਜਿੰਨ੍ਹਾਂ ਦੂਸਰੇ ਦਿਨ ਬੁਕਿੰਗਾਂ ਵਾਲੀਆਂ ਰਿਐਤੀ ਟਿਕਟਾਂ ਸਾਡੇ ਹੱਥ ਲਿਆ ਫੜਾਈਆਂ। ਹਰ ਇੱਕ ਨੂੰ ਸਫ਼ਰੀ ਖਾਣੇ ਦਾਣੇ ਅਤੇ ਨਾਲ ਖੜਨ ਵਾਲੇ ਸੂਟਾਂ ਕਪੜਿਆਂ ਦਾ ਫ਼ਿਕਰ ਹੋ ਗਿਆ। ੨੨-੧੨-੦੪ ਸ਼ਾਮ ਦੀ ਟਿਕਟਾਂ ਸਨ ਪਰ ੨੦-੧੨ ਦੀ ਸ਼ਾਮ ਨੂੰ ਵੱਡੇ ਭਾ ਜੀ ਦਾ ਫ਼ੋਨ ਆ ਗਿਆ ਕਿ ਵੀਰ ਨੰ: ੪.੫.੬. ਇਕ ਜ਼ਮੀਨੀ ਮਸਲੇ 'ਚ ਉਲਝਣ ਕਰ ਕੇ, ਨਹੀਂ ਜਾ ਰਹੇ ਇਸ ਕਰ ਕੇ ਦੋ ਚਾਚਾ ਜੀ ਦੇ ਲੜਕੇ ਅਤੇ ਵੀਰ ਨੰ: ਤਿੰਨ ਵੀ ਨਹੀਂ ਜਾ ਰਹੇ ਤਾਂ ਮੈਂ ਬੜੀ ਅਫ਼ਸੁਰਦਗੀ ਨਾਲ ਆਖਿਆ, ਕਲ੍ਹ ਨੂੰ ਸਿਰਸੇ ਜਾ ਕੇ ਟਿਕਟਾਂ ਵਾਪਸ ਕਰ ਆਓ!

ਆਸ ਨਿਰਾਸ ਦੀਆਂ ਸੋਚਾਂ ਸੋਚਦਿਆਂ ਰਾਤ ਗਈ ਬਾਤ ਗਈ ਤਾਂ ਸਵੇਰੇ ਫਿਰ ਭਾ ਜੀ ਦਾ ਫ਼ੋਨ ਆ ਗਿਆ ਕਿ ਸਾਰੇ ਤਿਆਰ ਹੋ ਗਏ ਨੇ, ਤਾਂ ਮੈਂ ਜਿਵੇਂ ਦਿੱਲੀ ਗਏ ਹੋਏ ਨੂੰ ਰਾਤੀ ਫ਼ੋਨ ਕੀਤੀ ਸੀ ਕਿ ਵਾਪਸ ਆ ਜਾਓ! ਓਵੇਂ ਸਵੇਰੇ ਫ਼ੋਨ ਕਰ ਦਿੱਤਾ ਕਿ ਨਾ ਆਓ 'ਸਭੀ ਆ ਰਹੇ ਆਂ। ਸਫ਼ਰ ਦੀ ਫਿਰ ਤਿਆਰੀ ਹੋਣ ਕਰ ਕੇ ਮਨ ਬਾਗੋਂ ਬਾਗ ਹੋ ਗਿਆ। ਏਸ ਇਲਾਕੇ ਵਿਚ ਇਸ ਮੌਸਮ ਦਾ ਏਹ ਪਹਿਲਾ ਠੰਢਾ ਤੇ ਬ੍ਰੀਕ ਬਾਰਸ਼ ਵਰਗੀ ਧੁੰਦ ਵਾਲਾ ਦਿਨ ਸੀ, ਘਰ ਅਗੋਂ ਲੰਘਦੀ ੯-੨੦ ਵਾਲੀ ਬੱਸ ਤੇ ਸਵਾਰ ਹੋ ਗਿਆ, ਰਸਤੇ ਵਿਚ ਪੱਕੀ ਸੜਕ ਤੇ ਕਿੱਕਰਾਂ ਸਫ਼ੈਦਿਆਂ ਤੋਂ ਡਿੱਗਦੀ ਧੁੰਦ ਨੇ ਪਾਣੀ ਪਾਣੀ ਕੀਤਾ ਹੋਇਆ ਸੀ, ਮੌਸਮ ਇਨਾਂ ਸੁਪਨੀਲਾ ਜਾਪ ਰਿਹਾ ਸੀ ਕਿ ਮਨ-ਕਰਤੇ ਦੀ ਕੁਦਰਤ ਵਿਚ ਵਿਸਮਾਦੀ ਦਸ਼ਾ ਨੂੰ ਗੜੂੰਦ ਹੋ ਗਿਆ। ਇੱਕੋ ਸ਼ਾਮ, ੫ ਵਜੇ , ਦਿੱਲੀ ਗੁਰਭੇਜ ਸਿੰਘ ਪੀ.ਪੀ. ਦੇ ਘਰ ਪੁੱਜ ਗਿਆ, ਬਾਈ ਸਵੇਰੇ ਬਲੀ ਸਿੰਘ ਆਪਣੇ ਟੈਸਟ ਵਗੈਰਾ ਕਰਾ ਕੇ ਦਵਾਈਆਂ ਲੈ ਆਏ, ਮੈਨੂੰ ਤਾਂ ਗੋਡਿਆਂ ਪਾਰੋਂ, ਨਖ਼ਰੇ ਨਾਲ ਤੁਰਨ ਬਾਝੋਂ ਹੋਰ ਕੋਈ ਦਵਾ ਦਰਮਲ ਨਹੀਂ ਖਾਣੀ ਪੈਂਦੀ ਇਕ ਡਾਕਟਰ ਦੋਸਤ ਦੇ ਕਹਿਣ ਅਨੁਸਾਰ 'ਉਮਰ ਦਾ ਗਹਿਣਾਂ, ਕਰਕੇ ਮਟਕਾ ਰਿਹਾਂ। ਸ਼ਾਮ ੬ ਕੁ ਵਜੇ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੋਂ ਫ਼ੋਨ ਆ ਗਿਆ ਕਿ ਅਸੀਂ ਸੱਤੇ, ਖੈਰੀ ਸੁੱਖੀਂ ਆ ਗਏ ਆਂ, ਤੁਸੀਂ ਦੋਵੇਂ ਜਲਦੀ ਆ ਜਾਓ! ਸੀਟਾਂ ਲੱਭਣ ਦੇ ਸੌਖ ਪਾਰੋਂ ਵਕੀਲ ਨੇ ਇਕ ਬਾਵਰਦੀ ਸਿਪਾਹੀ ਲੈ ਲਿਆ। ਰਾਤ ੮ ਵਜੇ ਅਸੀਂ ਵੀ ਸਟੇਸ਼ਨ ਤੇ ਅਪੜ ਗਏ। ਪਤਾ ਲੱਗਾ ਕਰਨਾਟਕਾ ਮੇਲ ਕੁਝ ਲੇਟ ਚੱਲੇਗੀ, ਜੇਹੜੇ ਪਹਿਲਾਂ ਪੁਜੇ ਹੋਏ ਸਨ ਲੂਹਰੀ ਵੱਗਣ ਕਰਕੇ ਠੰਢ ਨਾਲ ਠਰ੍ਹੂ ਠਰ੍ਹੂ ਪਏ

ਕਰਦੇ ਸਨ। ਰੇਲ ਵੇਲੇ ਨਾਲ ੮-੩੦ ਤੇ ਪਲੇਟ ਫ਼ਾਰਮ ਤੇ ਆ ਲੱਗੀ। ਸੀਟਾਂ ਮੱਲੀਆਂ, ਤਾਂ ਬਿਨਾਂ ਲੇਟ ਹੋਣ ਤੋਂ ੯.੩੦ ਤੇ ਤੁਰ ਵੀ ਪਈ। ਚਾਦਰਾਂ ਲਪੇਟ ਕੇ ਲੰਮੇ ਪੈ ਗਏ। ਰਾਤੋ ਰਾਤ ਚਾਰ ਪੰਜ ਸੈ. ਕਿ. ਮੀ. ਦੱਖਣ ਵੱਲ ਜਾਣ ਕਾਰਨ ਧਰਤੀ ਮੌਸਮ ਦਾ ਕਾਫ਼ੀ ਫ਼ਰਕ ਪੈ ਗਿਆ, ਦਿਨ ਚੜ੍ਹਦਿਆਂ ਨੂੰ ਸਰਦੀ ਘਟ ਗਈ।

ਉੱਤਰ ਪ੍ਰਦੇਸ਼ 'ਅਨੂਪ ਸ਼ਹਿਰ, (ਸਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਰਾਇ ਜੀ ਦਾ ਸਹੁਰਾ ਸ਼ਹਿਰ) ਦੇ ਨਿਵਾਸੀ ਤਿੰਨ ਸੱਜਣ ਦਿੱਲੀਓਂ ਸਾਡੇ ਨਾਲ ਦੀਆਂ ਸੀਟਾਂ ਤੇ ਸਵਾਰ ਹੋਏ, ਜਿਨ੍ਹਾਂ 'ਸੱਤ ਸਾਈਂ ਬਾਬਾ', ਦੇ ਧਾਮ 'ਪੁੱਟਾ ਪੁਰਥੀ, ਪੁੱਜਣਾ ਸੀ। ਸਵੇਰੇ ਵਿਚਲੀ ਸੀਟ ਬੰਦ ਕਰਨ ਲਗਿਆਂ ਮੇਰੇ ਹੱਥੋਂ ਫੱਟਾ ਤਿਲਕ ਗਿਆ, ਹੇਠਲੀ ਸੀਟ ਤੇ ਬੈਠੇ ਸੱਜਣ ਦੇ ਮੇਰੇ ਸੰਭਾਲਦਿਆਂ ਵੀ ਥੋੜਾ ਵੱਜ ਹੀ ਗਿਆ। ਓਹਦਾ ਨੰਗਾ ਸਿਰ ਘੁਟਦਿਆਂ ਖਿਮਾਂ ਮੰਗਦਿਆਂ ਸੁਖਾਵੇਂ ਰੂਪ ਵਿਚ ਆਪਸੀ ਸੰਵਾਦ ਚਾਲੂ ਹੋ ਗਿਆ। ਜੋ ਦੂਸਰੇ ਦਿਨ ਦੋ ਵਜੇ ਓਹਨਾਂ ਦੇ ਉਤਰਨ ਸਥਾਨ ਤਕ ਘਨਿਸ਼ਟਤਾ ਵਿਚ ਬਦਲ ਗਿਆ। ਏਹਨਾਂ ਸ਼ਰਧਾਲੂਆਂ ਨੇ ਦੱਸਿਆ ਕਿ ਸੱਤ ਸਾਈਂ ਬਾਬਾ ਨੇ ਆਸ਼ਰਮ ਨੇੜਲੀ ਨਦੀ ਕੰਢੇ ਦੋ ਵੱਡੇ ਬੋਰ ਕਰਕੇ ਆਲੇ ਦੁਆਲੇ ਦੇ ਸੁਖਾਗ੍ਰਸਤ ਬਾਰਾਂ ਪਿੰਡਾਂ ਨੂੰ ਮੁਫ਼ਤ ਜਲ ਸਪਲਾਈ ਦਾ ਪ੍ਰਬੰਧ ਕੀਤਾ ਹੋਇਆ ਹੈ, ਜ਼ਿਦੇ ਵਾਸਤੇ ਬਿਜਲੀ ਦਾ ਇੰਤਜ਼ਾਮ ਵੀ ਆਪਣਾ ਹੀ ਕੀਤਾ ਹੋਇਆ ਹੈ, ਏਹ ਵਿਲੱਖਣ ਜਲ ਵੰਡਣ ਸੰਸਥਾ ਅੱਖੀਂ ਵੇਖ ਕੇ ਤਸੱਲੀ ਕਰਨ ਲਈ ਮਨ ਬੜਾ ਉਤਸੁਕ ਹੋਇਆ, ਪਰ ਵੱਡਾ ਜਥਾ ਹੋਣ ਕਰ ਕੇ, ਏਹ ਕਾਮਨਾ ਫੇਰ ਵਾਸਤੇ ਮਨ ਵਿੱਚ ਹੀ ਦਬਾਣੀ ਪਈ।

ਦਿੱਲੀਓਂ ਹੀ ਇਕ ਮੁਸਾਫ਼ਰ ਈਰਾਨੀ ਜੋੜਾ ਦੋ ਬੱਚਿਆਂ ਸਮੇਤ ਸਾਡੇ ਪਿਛਲੇ ਪਾਸੇ ਵਾਲੀਆਂ ਸੀਟਾਂ ਤੇ ਆ ਟਿਕਿਆ, ਜਿਨ੍ਹਾਂ ਟਿਕਟਾਂ ਤਾਂ ਲਈਆਂ ਸਨ ਪਰ ਸੀਟਾਂ ਕਨਫ਼ਰਮ ਨਹੀਂ ਸਨ ਹੋਈਆਂ। ਕਿਸੇ ਸਟੇਸ਼ਨ ਤੋਂ ਓਹਨਾਂ ਸੀਟਾਂ ਦੇ ਮਾਲਕ ਆ ਗਏ ਤਾਂ ਦੋਹਾਂ ਧਿਰਾਂ ਦਾ ਚੋਖਾ ਰੌਲਾ ਪੈ ਗਿਆ। ਬਾਹਰਲੀ ਵੇਹਲੀ ਸੀਟ ਤੇ ਸਾਡੇ ਦੋ ਸਾਥੀ ਬੈਠੇ ਸਨ। ਓਹਨਾਂ ਈਰਾਨੀ ਮੁਸਾਵਰਾਂ ਨੂੰ ਇਸ਼ਾਰੇ ਨਾਲ ਬੁਲਾ ਕੇ ਏਥੇ ਬਿਠਾ ਲਿਆ ਅਤੇ ਆਪ ਆਪਣੀਆਂ ਉੱਪਰਲੀਆਂ ਸੀਟਾਂ ਤੇ ਚਲੇ ਗਏ। ੨੩ ਸ਼ਾਮ ਨੂੰ ਰਸਤੇ ਵਿਚੋਂ ਰਿਜ਼ਰਵ ਕਰਾਈਆਂ ਸੀਟਾਂ ਦੇ ਮਾਲਕ ਆ ਗਏ, ਜਿਨ੍ਹਾਂ ਔਂਦਿਆਂ ਹੀ ਬੜੀ ਧੌਂਸ ਤੇ ਕਾਹਲ ਨਾਲ ਈਰਾਨੀਆਂ ਨੂੰ ਸੀਟਾਂ ਛੱਡਣ ਵਾਸਤੇ ਧਮਕਾਣਾ ਸ਼ੁਰੂ ਕਰ ਦਿੱਤਾ। ਸੀਟਾਂ ਦੇ ਮਾਲਕ, ਆਪਣਾ ਜ਼ੋਰ ਨਾ ਚੱਲਦਾ ਵੇਖ ਕੇ ਟੀ.ਟੀ. ਨੂੰ ਬੁਲਾ ਲਿਆਏ। ਓਹ ਵੀ ਆਂਦਿਆਂ ਬੜੇ ਰੋਹਬ ਨਾਲ ਬੋਲਿਆ ਪਰ ਈਰਾਨੀ ਜੋੜਾ ਟੱਸ ਤੋਂ ਮੱਸ ਨਾ ਹੋਇਆ। ਪਹਿਲਾਂ ਟੀ.ਟੀ. ਇਕ ਹੋਰ ਟੀ.ਟੀ. ਨੂੰ ਲੈ ਕੇ ਆਇਆ, ਤਾਂ ਓਹਨੇ ਈਰਾਨੀ ਦੇ ਕੰਬਲ ਨੂੰ ਹੱਥ ਚਾ ਲਾਇਆ। ਬੱਸ ਫੇਰ ਕੀ ਸੀ. ਈਰਾਨੀ ਸ਼ੇਰ ਖਾਨ ਭੱਬਕ ਮਾਰ ਕੇ ਪੈ ਗਿਆ, ਤਾਂ ਦੋਵੇਂ ਟੀ.ਟੀ ਦੋ ਕਦਮ ਪਿਛਾਂ ਹਟ ਕੇ ਖਲੋ ਗਏ। ਫਿਰ ਦੋ ਸਿਪਾਹੀ ਬੁਲਾਏ ਗਏ, ਜਿਨ੍ਹਾਂ ਪਹਿਲਾਂ ਦਬਾ ਪਾਇਆ ਬਾਦ ਪੁਲਸੀ ਹੇਰਾ ਫੇਰੀ ਨਾਲ "ਏਹ ਸੀਟਾਂ ਖਾਲੀ ਕਰ ਦਿਓ! ਦੂਸਰੀ ਜਗਾ ਬਿਠਾ ਦਿਆਂਗੇ", ਨਾਲ ਯਤਨ ਕੀਤਾ, ਪਰ ਓਹ ਅਗੋਂ ਟੁੱਟੀ ਫੁੱਟੀ ਅੰਗ੍ਰੇਜ਼ੀ ਚ ਆਖੇ, ਮੇਰੇ ਪੈਸੇ ਵਾਪਸ ਕਰੋ! ਮੈਂ ਬਾਈ ਬੱਸ ਚਲਾ ਜਾਵਾਂਗਾ। ਜੇ ਕੋਈ ਬਹੁਤਾ ਜ਼ੋਰ ਜਤਾਣ ਲੱਗੇ, ਤਾਂ ਉਹ ਕੰਬਲ ਵਿਚ ਬੈਠਾ ਏਸ ਤਰਾਂ ਦੀ ਭੱਬਕ ਮਾਰੇ ਕਿ ਸਾਰੇ ਪਿਛਾਂ ਹਟ ਜਾਣ। ਜਦੋਂ ਬਹੁਤਾ ਸਤਾਇਆ ਗਿਆ ਤਾਂ ਆਖੇ ਹੂ ਇੰਡੀਆ, ਬੂਹ ਇੰਡੀਆ, ਮੈ ਪਰਦੇਸੀ ਟੂਰਿਸਟ, ਫਿਰ ਇੰਡੀਆ ਨਹੀਂ ਆਵਾਂਗਾਂ ਮੰਗੀ ਮਨੀ ਵਾਪਸ ਕਰੋ। ਓਹਦਾ ਡੀਲ ਡੌਲ ਤੇ ਚੇਹਰਾ, ਓਹਦਾ ਧੀਰਜ ਤੇ ਗੁੱਸੇ ਤੇ ਕੰਟਰੋਲ, ਸਾਰਾ ਕੁਝ ਹੀ ਕਮਾਲ ਦਾ ਸੀ, ਜਿਹਦੇ ਤੋਂ ਪ੍ਰਭਾਵਤ ਹੋ ਕੇ ਅਸਾਂ ਇਸ਼ਾਰੇ ਨਾਲ ਉਸ ਨੂੰ ਡਟੇ ਰਹਿਣ ਵਾਸਤੇ ਆਖਿਆ। ਇਕ ਜੰਕਸ਼ਨ ਤੇ ਇਕ ਡੀ.ਐਸ.ਪੀ. ਨੂੰ ਬੁਲਾਇਆ ਗਿਆ, ਜਿਸ ਨੇ ਸਾਰੀ ਸਥਿਤੀ ਸਮਝ ਕੇ, ਰੇਲਵੇ ਦੇ ਮੁਲਾਜ਼ਮਾਂ ਨੂੰ ਡਾਂਟਿਆ ਕਿ ਜੇ ਏਹਦੀਆਂ ਸੀਟਾਂ ਕਨਫ਼ਰਮ ਨਹੀਂ ਸਨ, ਤੁਸਾਂ ਇਸ ਨੂੰ ਦਿਲੀਓਂ ਕਿਉਂ ਬੈਠਣ ਦਿੱਤਾ, ਹੁਣ ਇਸ ਨੂੰ ਤੰਗ ਨਾ ਕਰੋ! ਇਸ ਤਰ੍ਹਾਂ ਉਸ ਈਰਾਨੀ ਤੇ ਕਈ ਹਮਲੇ ਹੋਏ, ਜੋ ਉਸ ਨੇ ਬੜੇ ਤਹਮਲ ਨਾਲ ਪ੍ਰਾਸਤ ਕਰ ਦਿੱਤੇ। ਹਮਲਾਵਰਾਂ ਦੇ ਚਲੇ ਜਾਣ ਬਾਦ ਬੱਚਿਆਂ ਤੇ ਸਾਥਣ ਨਾਲ ਹੱਸ ਕੇ ਗੱਲਾਂ ਕਰਨ ਲੱਗ ਪਏ। ਬੜੇ ਗੁੱਸੇ ਵੇਲੇ ਵੀ ਉਹਦਾ ਆਪੇ ਤੇ ਕੰਟਰੋਲ ਸਲਾਹੁਣ ਜੋਗ ਸੀ। ਅਗਲੇ ਦਿਨ ਸ਼ਾਮ ਵੇਲੇ ਸੀਟਾਂ ਵਾਲੇ ਰੇਲਵੇ ਤੇ ਪੁਲਿਸ ਵਾਲੇ ਖਿੱਝ ਕੇ ਆਖਣ ਲਗੇ, ਅਗਲੇ ਜੰਕਸ਼ਨ ਤੇ ਹੋਰ ਸਿਪਾਹੀ ਲਿਆ ਕੇ ਏਹਦਾ ਸਾਮਾਨ ਹੇਠਾਂ ਸੁੱਟ ਦਿਆਂਗੇ। ਓਹਨਾਂ ਦੇ ਚਲੇ ਜਾਣ ਬਾਦ ਅਸਾਂ ਇਕ ਸੀਟ ਓਹਦੇ ਖਡੂਲੇ ਬਚਿਆਂ ਨੂੰ ਦੇ ਦਿੱਤੀ।

ਪੰਜਾਬ ਚੋਂ ਅਕਾਲੀ ਕਾਂਗਰਸ ਕਿਸਾਨਾਂ ਦਾ ਮਿਲਵਾਂ ਗਰੁੱਪ ਜੋ ਕਿਸਾਨ ਕਾਨਫਰੰਸ ਤੇ ਬੰਗਲੌਰ ਜਾ ਰਿਹਾ ਸੀ ਸਣੇ ਅਸਾਂ ਸਾਰਿਆਂ ਮਿਲ ਕੇ ਇੱਕ ਸੀਟ ਅਸਲ ਸੀਟਾਂ ਵਾਲਿਆਂ ਨੂੰ ਦੇ ਦਿੱਤੀ ਅਤੇ ਫ਼ੈਸਲਾ ਕੀਤਾ ਕਿ ਜੇ ਹੁਣ ਕੋਈ ਇਸ ਪਰਦੇਸੀ ਨੂੰ ਪਰੇਸ਼ਾਨ ਕਰੇ ਤਾਂ ਸਾਰੇ ਡਟ ਕੇ ਓਹਦਾ ਮੁਕਾਬਲਾ ਕਰਾਂਗੇ। ਸਾਡੀ ਇੱਕ ਜੁੱਟਤਾ ਕਰ ਕੇ

ਫਿਰ ਕਿਸੇ ਨੂੰ ਕੋਈ ਹੌਂਸਲਾ ਨਾ ਪਿਆ।

ਅਗਲੇ ਦਿਨ ਚੜ੍ਹੇ ਮੈਨੂੰ ਖ਼ਿਆਲ ਆਇਆ ਕਿ ਈਰਾਨ ਦੀ ਬੋਲੀ ਫ਼ਾਰਸੀ ਹੋਣੀ ਚਾਹੀਦੀ ਏ, ਆਪਣੇ ਬਚਪਨ ਦੇ ਚੇਤੇ ਚੋਂ ਕੁਝ ਕੁ ਫਾਰਸੀ ਦੇ ਲਫ਼ਜ਼ ਕੁਰੇਦ ਕੇ ਮੈਂ ਓਹਨੂੰ ਆਖਿਆ, ਤੇਰੀ ਬੋਲੀ ਔਂਦੀ ਤੇ ਨਹੀਂ ਪਰ ਇਸ਼ਾਰਿਆਂ ਰਾਹੀਂ ਕੁਝ ਤਾਲ ਮੇਲ ਕਰ ਵੇਖੀਏ। ਮੇਰੇ ਕੋਲੋਂ ਫ਼ਾਰਸੀ ਦੇ ਦੋ ਚਾਰ ਲਫ਼ਜ਼ ਸੁਣ ਕੇ ਓਹ ਤਾਂ ਸਵੇਰ ਦੇ ਸੂਰਜ ਮੁਖੀ ਵਾਂਗ ਖਿੜ ਗਿਆ। ਅੰਗ੍ਰੇਜ਼ੀ ਫ਼ਾਰਸੀ ਰਲੀ ਮਿਲੀ ਬੋਲ ਕੇ ਗਲਾਂ ਕਰਨ ਦਾ ਯਤਨ ਕਰਨ ਲੱਗਾ। ਆਪ ਦਰਮਿਆਨੇ ਕੱਦ ਗਠਵੇਂ ਬਦਨ, ਕਣਕ ਵੰਨੇ ਰੰਗ ਦਾ ਸ਼ਾਹਜ਼ੋਰ ਦਿੱਸਣ ਵਾਲਾ ਬੰਦਾ ਸੀ, ਪਰ ਉਸ ਦੀ ਬੀਵੀ ਤਾਂ ਪੰਜਾਬਣਾਂ ਨਾਲ ਮਿਲਦੇ ਨਕਸ਼ਾਂ, ਲਾਲ ਗੋਰਾ ਰੰਗ ਮਝਲੇ ਕੱਦ ਵਾਲੀ ਅਤਿ ਹੁਸੀਨ ਔਰਤ ਸੀ। ਸਿਰ ਤੇ ਲਾਲ ਸੁਰਖ਼ ਜ਼ੁਲਫਾਂ ਦੇ ਜੂੜੇ ਨਾਲ, ਰਾਹੁਲ ਸਾਂਕ੍ਰਤਾਇਨ ਦੀ ਪੁਸਤਕ 'ਵੋਲਗਾ ਸੇ ਗੰਗਾ' ਦੀਆਂ ਕਹਾਣੀਆਂ ਵਾਲੀ ਅਸਲ ਆਰੀਅਨ ਇਸਤਰੀ ਲੱਗਦੀ ਸੀ, ਜਦੋਂ ਮੈਂ ਉਸਦੀਆਂ ਲਾਲ ਜ਼ੁਲਫ਼ਾਂ ਵੱਲ ਗੱਲ ਕਰਕੇ ਪੁੱਛਿਆ ਕੀ ਤੁਸੀਂ ਆਰੀਅਨ ਹੋ ? ਤਾਂ ਉਹ ਮਨ ਆਰੀਅਨ ਕੂਕ ਉਠਿਆ। ਸਾਅਦੀ, ਸ਼ੀਰਾਜ਼ੀ, ਖਿਆਮ ਦੇ ਨਾਂ ਲੈ ਲੈ ਕੇ ਸਾਡੀ ਟੁੱਟੀ ਫੁੱਟੀ ਗੁਫ਼ਤਗੂ ਚੱਲ ਨਿਕਲੀ, ਜਦੋਂ ਮੈਂ ਮਨ ਆਰੀਅਨ, ਆਖਿਆ ਉਸ ਪੁੱਛਿਆ ਯੂ ਹਿੰਦੂ ? ਮੈਂ ਆਖਿਆ 'ਪੰਜਾਬੀ ਸਿੱਖ, ਤਾਂ ਉਹ ਸਾਰਿਆਂ ਨਾਲ ਆਪਣੇ ਜਿਸਮ ਤੇ ਮੇਰੇ ਜਿਸਮ ਦੀ ਖ਼ੂਨ ਦੀ ਸਾਂਝ ਦਰਸਾ ਕੇ ਮੇਰੇ ਨਾਲ ਬਗਲਗੀਰ ਹੋ ਗਿਆ। ਔਖੇ ਵੇਲੇ ਓਹਦੇ ਨਾਂ ਘਬਰਾਣ, ਉਹਦੀ ਬੀਵੀ ਦੇ ਸੰਤੁਲਤ ਰਹਿਣ ਤੇ ਬਚਿਆਂ ਦੇ ਵੀ ਨਾਂ ਵਿਚਲਿਤ ਹੋਣ ਦੀ ਪਰਸੰਸਾ ਕੀਤੀ ਤਾਂ ਓਹਨੇ ਵੀ 'ਆਰੀਆ ਸਿੱਖ ਕਹਿਕੇ ਡੋਲੇ ਥਾਪੜ ਕੇ ਸਾਡਾ ਮਾਨ ਵਧਾਇਆ। ਘਰੋਂ ਲਿਆਂਦੀਆਂ ਪਿੰਨੀਆਂ ਨਾਲ ਅਸਾਂ ਓਹਦੇ ਬਚਿਆਂ ਸਣੇ ਸਭ ਨੂੰ ਖੂਬ ਰਜਾਇਆ, ਓਹਦੇ ਵਲੋਂ ਮੇਰੇ ਦਸਤਖ਼ਤ ਮੰਗਣ ਤੇ ਜਦੋਂ ਉਰਦੂ ਵਿਚ 'ਸਾਧੂ ਸਿੰਘ', ਲਿਖਿਆ ਤਾਂ ਪੜ੍ਹ ਕੇ ਓਹ ਮਤਵਾਲਾ ਹੋ ਗਿਆ। ਮੇਰੇ ਦਸਖਤਾਂ ਨੂੰ ਬੜੇ ਪਿਆਰ ਨਾਲ ਚੁਮਿਆਂ ਛਾਤੀ ਨਾਲ ਘੁੱਟਿਆ। ਫਿਰ ਅਗਨਿ ਕੇਸ਼ੀ ਸੁੰਦਰੀ ਨੇ ਆਪਣੇ ਸੋਹਣੇ ਪਰਸ ਵਿਚੋਂ ਇਤਰ ਦੀ ਸ਼ੀਸ਼ੀ ਜੀਵਨ ਸਾਥੀ ਦੇ ਹੱਥ ਫੜਾ ਕੇ ਇਸ਼ਾਰਾ ਕੀਤਾ ਕਿ ਏਹ ਸਾਰਿਆਂ ਤੇ ਛਿੜਕੋ, ਜਿਸਨੇ ਇਤਰ-ਮੁਹੱਬਤ ਦੀ ਖ਼ੁਸ਼ਬੂ ਨਾਲ ਭਰੀਆਂ ਮੁਸਕਾਨਾਂ ਤੇ ਗਲਵੱਕੜੀਆਂ ਨਾਲ ਸਾਨੂੰ ਸਰਾਬੋਰ ਕਰ ਦਿੱਤਾ। ਬਟਾਲੇ ਦੇ ਇਕ ਅਕਾਲੀ ਸਿਘ ਨੇ ਇਕ ਸੌ ਰੁਪਿਆ, ਓਹਨਾਂ ਦੇ ਦਸ ਕੁ ਸਾਲ ਦੇ ਬੇਪਰਵਾਹ ਬੱਚੇ ਨੂੰ ਦਿੱਤਾ ਜਿਸ ਨੂੰ ਉਹਨਾਂ ਦਸਤਖ਼ਤ ਕਰਾ ਕੇ ਚੁੰਮਿਆਂ ਫਿਰ ਬੜੀ ਅਦਾ ਨਾਲ ਪਰਸ ਵਿਚ ਪਾ ਲਿਆ। ਬੰਗਲੌਰ ਪੁੱਜ ਗਏ।

੨੫ ਦਸੰਬਰ ਇਸ਼ਨਾਨ ਬਾਦ ਡੱਟ ਕੇ ਲੰਗਰ ਛਕਿਆ ਤੇ ਸੌਂ ਸੌਂ ਕੇ ਥਕੇਵੇਂ ਉਤਾਰੇ। ਇਕ ਚੱਕਰ ਫ਼ਾਰਮ ਦਾ ਲਾਇਆ। ਅੱਜ ੨੬ ਦਸੰਬਰ ਏ ਸਵੇਰੇ ਸੱਤ ਵਜੇ ਤਿਆਰ ਹੋ ਕੇ ੮ ਵਜੇ ਬੰਗਲੌਰ ਠਾਕੁਰ ਉਦੇ ਸਿੰਘ ਜੀ ਦੇ ਨਿਵਾਸ ਤੇ ਪਹੁੰਚੇ। ਏਰੀਏ ਦੀ ਕਾਫ਼ੀ ਸੰਗਤ ਨਿਤਨੇਮ ਕਰਦੀ ਪਈ ਸੀ। ਅਰਦਾਸ ਬਾਦ ਮੁਖ ਪ੍ਰਬੰਧਕ ਹਰਪਾਲ ਸਿੰਘ ਨੇ ਠਾਕੁਰ ਜੀ ਤੋਂ ਆਗਿਆ ਲੈ ਕੇ ਪੰਜ ਸੱਤ ਮਿੰਟ ਬੋਲਣ ਵਾਸਤੇ 'ਕਿਸਾਨ, ਵੱਲ ਇਸ਼ਾਰਾ ਕੀਤਾ, ਜਿਸ ਨੇ ਛੋਟੇ ਸਾਹਿਬ ਜ਼ਾਦਿਆਂ ਦੀ ਕੁਰਬਾਨੀ ਜਿਦ੍ਹਾ ਕੋਈ ਨਹੀਂ ਸਾਨੀ ਦਾ, ਅੱਜ ਦੇ ਦਿਨ ਦਾ ਵਾਕਿਆ ਨੂਰੇ ਮਾਹੀ ਦੇ ਮੂੰਹੋਂ ਇੰਜ ਬਿਆਨ ਕੀਤਾ,

ਮਾਹੀ, ਸੜੀ ਸਰਹੰਦ ਤੋਂ ਜਦੋਂ ਮੁੜਿਆ,<br>
ਹਾਲ ਦੱਸਦਾ ਵੀ ਭੁੱਬਾਂ ਮਾਰਦਾ ਏ।<br>
ਫੁੱਲ ਖਿੜਨ ਤੋਂ ਪਹਿਲਾਂ ਮਰੋੜ ਸੁੱਟੇ,<br>
ਖੁੱਥਾ ਖਿਜ਼ਾਂ ਨੇ ਖੇੜਾ ਬਹਾਰ ਦਾ ਏ।<br>
ਠੰਢੇ ਬੁਰਜ ਵਿਚੋਂ ਨਿਕਲੀ ਹਾਅ ਤੱਤੀ,<br>
ਮਹਿਲ ਸੜ ਗਿਆ ਮੁਗ਼ਲ ਸਰਕਾਰ ਦਾ ਏ।<br>
ਇੱਟਾਂ ਪਿੱਲੀਆਂ ਜਾਂ ਲੱਕੀਂ ਲਾਣ ਖਿੰਘਰ,<br>
ਜੜਿਆ ਨੀਂਹ ਵਿਚ ਜੋੜਾ ਜਵਾਹਰ ਦਾ ਏ।

ਅੰਤ ਬਿਰਧ ਮਾਤਾ ਗੁਜਰੀ, ਦੋ ਮਾਸੂਮ ਬੱਚਿਆਂ ਬਾਰੇ ਜ਼ਿਕਰ ਭਰੇ ਗਲੇ ਬਿਨਾਂ ਕੀਤਾ ਹੀ ਨਹੀਂ ਜਾ ਸਕਦਾ। ਸੰਖੇਪ ਗੱਲ ਕਰਨ ਬਾਦ ਕਿਸਾਨ ਸੰਗਤ ਵਿਚ ਬੈਠ ਗਿਆ। ਉਸਤਾਦ ਮਹਿੰਦਰ ਸਿੰਘ ਜੀ ਦੀਆਂ ਥੋੜੇ ਦਿਨਾਂ ਦੀਆਂ ਸਿਖਾਈਆਂ ਹੋਈਆਂ ਬੱਚੀਆਂ ਨੇ, ਬੜੇ ਵਧੀਆ ਦੋ ਤਿੰਨ ਸ਼ਬਦ ਸੁਣਾਏ। ਫਿਰ ਉਸਤਾਦ ਜੀ ਨੇ ਸ਼ਬਦਾਂ ਤੇ ਗ਼ਜ਼ਲਾਂ ਦੀਆਂ ਫੁਹਾਰਾਂ ਨਾਲ ਸੰਗਤ ਨੂੰ ਸਰਸ਼ਾਰ ਕੀਤਾ, ਪਹਿਲਾਂ ਕੜਾਹ ਪ੍ਰਸਾਦ ਦੇ ਖੁੱਲੇ ਗੱਫੇ ਵਰਤੇ, ਘੰਟਾ ਕੁ ਬਾਦ ਖੋਏ ਵਰਗੀ ਖੀਰ, ਸੰਘਣਾ ਦਾਲਾ, ਸਵਾਦੀ ਤਾਜਾ ਪ੍ਰਸ਼ਾਦਾ ਛੱਕ ਸੰਗਤ, ਆਪੋ ਆਪਣੇ ਟਿਕਾਣਿਆਂ ਨੂੰ ਹੋ ਤੁਰੀ।

ਅਸੀਂ ਗੁਰਦੇਵ ਸਿੰਘ ਸੋਧੀ ਸਣੇ ਬਾਜ਼ਾਰ ਦਾ ਚੱਕਰ ਲਾ ਕੇ ਕਰਨਾਟਕ ਹਾਕੀ ਸਟੇਡੀਅਮ ਵਿਚ ਪਹੁੰਚੇ, ਜਿੱਥੇ ਜੂਨੀਅਰ ਨਾਮਧਾਰੀ ਹਾਕੀ ਟੀਮ ੬-੨ ਦੇ ਵਡੇ ਫ਼ਰਕ ਨਾਲ ਜਿੱਤ ਗਈ, ਪਤਾ ਲੱਗਾ, ੧੧ ਚੋਂ ੭ ਮੈਚ ਖੇਡ ਕੇ ੬ ਮੈਚ ਜਿੱਤ ਚੁਕੀ ਹੈ, ਰਾਤ ਕੁਵੇਲੇ ਨਾਮਧਾਰੀ ਸੀਡਜ਼ ਪਹੁੰਚੇ।

੨੭-੧੨-੦੪ ਸਵੇਰੇ ਸੱਤ ਵ ੇ ਬੰਗਲੌਰ ਠਾਕੁਰ ਜੀ ਦੀ ਕੋਠੀ ਪੁੱਜ ਗਏ, ਰਿਸਰਚ ਡਾਕਟਰਾਂ, ਠਾਕੁਰ ਜੀ ਤੇ ਹਰਪਾਲ ਸਿੰਘ ਸਣੇ, ਚਾਰ ਗੱਡੀਆਂ ਸਾਢੇ ਸੱਤ ਦੀਆਂ ਚੱਲੀਆਂ ਸਾਢੇ ਦੱਸ ਵਜੇ, ਹਿੰਦੂ ਪੁਰ (ਜਿਸ ਨੂੰ ਮੈਂ ਆਪਣੇ

ਪਿਛਲੇ ਪਿੰਡ ਵਰਗੇ ਨਾਂ ਤੋਂ ਹਿਦੂ ਚੱਕ, ਆਖਣਾ ਸ਼ੁਰੂ ਕਰ ਦਿੱਤਾ ਸੀ) ਨੇੜਲੇ ਆਈ.ਡੀ. ਹੱਲੀ ਫਾਰਮ ਤੇ ਪੁੱਜ ਗਏ। ਏਹ ਰਸਤਾ ਏਨੇਂ ਮੋੜ ਕੱਟਦਾ ਸੀ, ਜਿੰਨੇ ਮੋੜ ਪਿਛਾਂ ਧਿਆਨ ਮਾਰਿਆਂ ਮੇਰੀ ਜ਼ਿੰਦਗੀ 'ਚ ਆਏ ਹਨ, ਕਿਤੇ ਸੰਘਣੀ ਆਬਾਦੀ ਵਾਲੇ ਨਿਕੇ ਨਿਕੇ ਪਿੰਡ, ਕਿਤੇ ਅਸਲੋਂ ਵੀਰਾਨਾਂ, ਕਿਤੇ ਸੜਕ ਦੁਆਲੇ ਏਡੇ ਪੁਰਾਣੇ ਦਰਖ਼ਤ, ਜਿਵੇਂ ਏਹ ਸ਼ੇਰਸ਼ਾਹ ਸੂਰੀ ਤੋਂ ਵੀ ਸਦੀਆਂ ਪਹਿਲਾਂ ਦੀ ਬਣੀ ਹੋਵੇ। ਵਡੇ ਦਰਖਤਾਂ ਦੀਆਂ ਜੜ੍ਹਾਂ ਜ਼ਮੀਨੋਂ ਉੱਚੀਆਂ ਤੇ ਫੈਲੀਆਂ ਹੋਈਆਂ ਜਿਨ੍ਹਾਂ 'ਚ ਦਸ ਵੀਹ ਆਦਮੀ ਆਰਾਮ ਕਰ ਸਕਦੇ ਹਨ, ਬਹੁਤਾ ਇਲਾਕਾ ਇਜ ਦਾ ਕਿ ਏਹ ਲੋਕ ਰੋਟੀ ਕਿਥੋਂ ਖਾਂਦੇ ਹੋਣਗੇ। ਇਸ ਇਲਾਕੇ ਵਿਚ ਦਲਾਲਾਂ ਦੇ ਢਹੇ ਚੜ੍ਹ ਕੇ, ਕਿਸੇ ਵੀ ਪਿੰਡ ਤੋਂ ਦੂਰ ਠਾਕੁਰ ਜੀ ਨੇ ਵੱਖ ਵੱਖਰੇ ਟੁਕੜਿਆਂ ਵਿਚ ਚੌਦਾਂ ਪੰਦਰਾਂ ਸੌ ਏਕੜ ਜ਼ਮੀਨ, ਥੋੜ੍ਹੀ ਮਿੱਟੀ ਤੇ ਬਹੁਤੇ ਪੱਥਰਾਂ ਵਾਲੀ ਖਰੀਦ ਲਈ। ਰਜਿਸਟ੍ਰੀਆਂ ਬਾਦ ਜਦੋਂ ਮੌਕਾ ਵੇਖਿਆ ਤਾਂ ਫ਼ਾਰਮ ਦੀ ਸ਼ਕਲ, ਅਨਗਹਿਲੇ ਸਿੰਘ ਦੇ ਖਿੱਲਰੇ ਦਾੜ੍ਹੇ ਤੋਂ ਵੀ ਅਜੀਬ ਹੋ ਗਈ, ਪਰ ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦੀ ਦਰਿਆ ਦਿਲੀ ਤੇ ਹੌਂਸਲਾ ਸ਼ੇਰੀ ਨਾਲ, ਠਾਕੁਰ ਜੀ ਨੇ ਸ਼ਬਦਾਂ ਦੇ ਅਸਲੀ ਅਰਥਾਂ ਵਿਚ, (ਜੰਗਲ ਵੀ ਨਹੀਂ) ਬੀਆ ਬਾਨ ਵਿਚ ਗੁਲਜ਼ਾਰ ਖਿੜਾ ਦਿੱਤੀ ਹੈ। ਨਿੱਕੇ ਵੱਡੇ ੬੫-੭੦ ਬੋਰ ਪਥਰੀਲੀ ਧਰਤੀ ਵਿਚ ਕੀਤੇ ਹਨ, ਜਿੱਥੇ ਬਿਜਲੀ ਨਹੀਂ ਓਥੇ ਇੰਜਣਾਂ ਦਾ ਇੰਤਜ਼ਾਮ ਕਰ ਲਿਐ। ਦੋ ਵੱਡੇ ਵਿਸ਼ਰਾਮ ਘਰ, ਭਾਵ ਡੇਰੇ ਵਸਾ ਕੇ ਅਨੇਕਾਂ ਨਿੱਕੇ ਨਿੱਕੇ ਡੇਰੇ ਲਵਾਏ ਹੋਏ ਹਨ, ਜਿਨਾਂ ਦੇ ਬੱਚਿਆਂ ਨੂੰ ਪੜ੍ਹਾਣ ਵਾਸਤੇ, ਪੱਚੀ ਕਿ. ਮੀ. ਦੂਰ ਇਕ ਗੱਡੀ ਮੁਫ਼ਤ ਲਿਜਾਂਦੀ ਲਿਆਂਦੀ ਹੈ, ਇਸ ਵੇਲੇ ਏਥੇ ਕਰੀਬ ਇਕ ਏਕੜ ਕਮਾਦ, ਦੋ ਏਕੜ ਮਿਰਚਾਂ, ੩ ਏਕੜ ਟਮਾਟਰ, ੬ ਵਾਂਸ, ੭ ਸੀਤਾਫਲ, ੧੯ ਅੰਗੂਰ, ੬੦ ਚੰਦਨ, ੮੭ ਚੀਕੂ, ੧੩੦ ਅਨਾਰ, ੧੪੨ ਅੰਬ, ੧੦੦ ਖਰਬੂਜੇ, ੨੫੦ ਤਰਬੂਜ, ੧੦੦੦ ਬੂਟਾ ਨਾਰੀਅਲ, ਇਸ ਤੋਂ ਬਗ਼ੈਰ ਬਾਕੀ ਗਿਣਤੀ ਏਕੜਾਂ ਵਿਚ ਹੈ, ੪ ਜੀਪਾਂ, ੮ ਟ੍ਰੈਕਟਰ, ੧੬ ਮੋਟਰ ਸਾਈਕਲ ਅਤੇ ਕੰਮ ਕਰਨ ਕਰਾਣ ਵਾਲਿਆਂ ਦੀ ਗਿਣਤੀ ਮੇਰੀ ਸਮਝ ਵਿਚ ਨਹੀਂ ਆਈ। ਇਕ ਲੰਗਰ ਸਾਂਝਾ, ਬਾਕੀ ਆਪੋ ਆਪਣੇ। ਹੈਣ ਭਾਵੇਂ ਸਾਰੇ ਤਨਖਾਹ ਦਾਰ, ਪਰ ਕੰਮ ਬੜੀ ਜ਼ਿੰਮੇਵਾਰੀ ਤੇ ਸੇਵਾ ਭਾਵਨਾ ਸੰਗ ਕਰਦੇ ਹਨ। ਇਸ ਤੋਂ ਬਿਨਾਂ ਕੁਝ ਫੁੱਲ, ਬੀਜ, ਖੋਜੀ ਡਾਕਟਰ ਹਨ, ਜੋਹੜੇ ਆਪੋ ਆਪਣੇ ਖੇਤਰ ਵਿਚ ਕ੍ਰਿਸ਼ਮੇ ਵਖਾ ਰਹੇ ਨੇ, ਜਿਵੇਂ ਇਕ ਡਾ. ਦੱਤਾ ਹਨ ਜਿਨ੍ਹਾਂ ਤੂੰਮੇਂ ਦੀ ਬੇਲ ਨੂੰ, ੧੪ ਕਿਲੋਂ ਵਜ਼ਨੀ ਮਿੱਠਾ, (ਪੱਕੇ ਜਾਣ ਤੋਂ ਬਿਨਾਂ ਹੀ) ਤਰਬੂਜ਼ ਲਾ ਕੇ ਵਖਾ ਦਿੱਤਾ ਹੈ। ਤਨਖਾਹਦਾਰ ੫ ਹਜ਼ਾਰ ਤੋਂ ਲੈ ਕੇ ਇਕ ਲੱਖ ੫ ਹਜ਼ਾਰ ਵਾਲੇ ਵੀ ਹਨ। ਬਿਨ ਮੰਗਿਆਂ ਹਰ ਇਕ ਦੀ ਤਨਖਾਹ ਸਾਲ ਬਾਦ, ਕੰਮ ਵੇਖ ਕੇ ਵਧਾਈ ਜਾਂਦੀ ਹੈ। ਤਿੰਨ ਡਾਕਟਰ ਡਿਗਰੀ ਕਰਦਿਆਂ ਪੰਜ ਪੰਜ ਹਜ਼ਾਰ ਤੇ ਰੱਖੇ ਸਨ ਅੱਜ ਪੰਜਾਹ ਕੁ ਤਕ ਅਪੜਾ ਦਿੱਤੇ ਹਨ। ਏਥੇ ਹੀ ਆਲੇ ਦੁਆਲੇ ਦੀ ਵੇਹਲੀ ਪਈ ਜ਼ਮੀਨ ਚੋਂ, ਤਿੰਨ ਚਾਰ ਸੌ ਏਕੜ ਠੇਕੇ ਤੇ ਲੈ ਕੇ, ਪਾਣੀ ਦਾ ਵੀ ਮੁੱਲ ਦੇ ਕੇ, ਆਪ ਨਿਗਰਾਨੀ ਕਰ ਕੇ, ਤਰਬੂਜ਼ ਬੀਜ ਤਿਆਰ ਕੀਤਾ ਜਾਂਦਾ ਹੈ। ਹੋਰ ਅਨੇਕ ਐਹੋ ਜਹੇ ਵੇਰਵੇ ਸਨ ਜੋ ਮੈਂ ਅਨਗਹਿਲੀ ਕਰ ਕੇ ਲਿਖ ਨਹੀਂ ਸੱਕਿਆ। ਤਰਬੂਜ ਤੇ ਖਰਬੂਜੇ, ਗੂੜ੍ਹੇ ਘੱਟ ਰੰਗ ਦੇ, ਇਕੋ ਆਕਾਰ ਦੇ ਪਤਾ ਨਾਂ ਲੱਗੇ, ਕੇਹੜਾ ਕੀ ਹੈ, ਮਿਠੇ ਏਡੇ ਕਿ ਖਾਣ ਲਗਿਆਂ ਬੇਹੋਸ਼ ਹੋਏ ਬਿਨ ਛੱਡੇ ਨਹੀਂ ਜਾ ਸਕਦੇ। ਅਨਾਰ ਏਨੇ ਸੁਰਖ਼ ਤੇ ਸਵਾਦਲੇ, ਕੰਧਾਰੀਆਂ ਨੂੰ ਪਰ੍ਹੇ ਕਰਦੇ ਨੇ। ੬-੭ ਘੰਟੇ ਦਾ ਆਣ ਜਾਣ ਸਫ਼ਰ ਤੇ ਏਨਾ ਚਿਰ ਫ਼ਾਰਮ ਵਿਚ ਫਿਰ ਕੇ, ਰਾਤ ਨੂੰ ਥੱਕ ਟੁੱਟ ਕੇ ਪੈ ਗਏ।

੨੮-੧੨-੦੪ ਕੱਲ੍ਹ ਦਾ ਥਕੇਵਾਂ, ਤੇ ਆਉਂਦੇ ਕੱਲ੍ਹ ਨੂੰ ਫਿਰ ਥਕੇਵੇਂ ਸਫ਼ਰ ਤੇ ਜਾਣ ਕਰਕੇ ਅੱਜ 'ਆਰਾਮ ਰੋਜ਼, ਤੇ ਕੀਤਾ ਗਿਆ। ਇਸ਼ਨਾਨ ਪਾਣੀ ਤੋਂ ਫਾਰਗ ਹੋ ਕੇ ਡੱਟ ਕੇ ਦਹੀਂ ਪਰੌਂਠੇ ਛਕਣ ਬਾਦ, ਖਾਲਸਾ ਲੰਮ ਲੇਟ ਹੋ ਗਿਆ। ਸਾਡੀ ਆਰਾਮ ਗਾਹ ਤੋਂ, ਬਿੜਦੀ, ਫ਼ਾਰਮ ਦੇ ਮੁਖ ਦਫ਼ਤਰ, ਕਰੀਬ ਦੋ ਕਿਲੋ ਮੀਟਰ ਹੋਣਗੇ। ਗਿਆਰਾਂ ਕੁ ਵਜੇ ਉੱਠ ਕੇ, ਸਹਿਜੇ ਸਹਿਜੇ ਫ਼ਾਰਮ ਵੱਲ ਹੋ ਤੁਰੇ। ਸਹਿਜੇ ਇਸ ਕਰ ਕੇ ਕਿ ਇਸ ਮੁਸਾਫਰੀ ਤੋਂ ਚਾਰ ਕੁ ਦਿਨ ਪਹਿਲਾਂ ਇਕ ਅਕੇਡਸੀਡੇਂਟ ਨਾਲ ਮੇਰੇ ਸੱਜੇ ਬਾਹਰਲੇ ਗਿੱਟਿ ਉਤਲੀ ਹੱਡੀ ਟੁੱਟ ਗਈ ਸੀ, ਜਿਸ ਕਰਕੇ ਮੈਂ ਸਲੋਅ ਸਪੀਡ ਹੋਇਆ ਪਿਆ ਸਾਂ। ਇਕ ਵਾੜੇ ਵਿਚ ੧੫-੧੬ ਗਊਆਂ ਲਵੇਰੀਆਂ ਬੜੀਆਂ ਸੰਭਾਲੀਆਂ ਹੋਈਆਂ ਨੇ, ਜਿਨ੍ਹਾਂ ਦਾ ਦੁੱਧ ਮਸ਼ੀਨਾਂ ਰਾਹੀਂ ਕੱਢਿਆ ਜਾਂਦਾ ਸਾਨੂੰ ਵਿਖਾਇਆ ਗਿਆ। ਨੇੜੇ ਹੀ ਨਿਰੰਤਰ ਚੱਲ ਰਹੀ ਵਰਨੀ ਦਾ ਹਵਾਦਾਰ ਕਮਰਾ ਬਰਾਂਡਾ, ਕੋਲ ਹੀ ਕੰਮ ਕਰਨ ਵਾਲਿਆਂ ਲਈ ਡਬਲ ਸਟੋਰੀ ਵਧੀਆ ਕੁਆਟਰ, ਵੈਸੇ ਫ਼ਾਰਮ ਵਿਚ ਸਥਾਨਕ ਕੰਮ ਕਰਨ ਵਾਲਿਆਂ ਵਾਸਤੇ, ਓਹਨਾਂ ਦੇ ਪਿੰਡਾਂ ਜਾਂ ਡੇਰਿਆਂ ਵਿਚ ਹਰ ਸਾਲ ਵੀਹ ਤੋਂ ਪੱਚੀ ਪੱਕਿ ਮਕਾਨ ਮੁਫਤ ਬਣਾ ਕੇ ਦਿੱਤੇ ਜਾਂਦੇ ਹਨ। ਬਾਰਸ਼ ਦਾ ਪਾਣੀ, ਜਮ੍ਹਾਂ ਰੱਖਣ ਵਾਸਤੇ ਦੋ ਵੱਡੇ ਛੱਪੜ ਬਣਾ ਕੇ, ਦੁਆਲੇ ਬੰਨ੍ਹ ਬਣਾਏ ਗਏ ਹਨ, ਜਿਨਾਂ ਨੂੰ ਓਥੇ ਟੈਂਕ ਆਖਿਆ ਜਾਂਦਾ ਹੈ, ਅਤੇ ਲੋੜ ਵੇਲੇ ਛੋਟੀਆਂ ਮੋਟਰਾਂ ਨਾਲ ਪਾਣੀ ਚੁੱਕ ਲਿਆ ਜਾਂਦਾ ਹੈ।

ਏਸੇ ਤਰ੍ਹਾਂ ਹੋਰ ਬੜਾ ਕੁਝ ਵੇਂਹਦੇ, ਜੋ ਲਿਖਣ ਵਿਚ ਨਹੀਂ ਆ ਸਕਿਆ, ਅਸੀਂ ਸਾਰੇ ਗੁਰਦੇਵ ਸਿੰਘ ਸੋਧੀ, ਝੱਬਰ ਦੇ

ਕੰਮ ਸਥਾਨ ਤੇ ਪਹੁੰਚੇ। ਏਹ ਗੁਰਦੇਵ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਸੰਤ ਕਿਰਪਾਲ ਸਿੰਘ ਝੱਬਰ, ਉਪਨਾਮ 'ਸੋਧੀ' ਦਾ ਛੋਟਾ ਬੇਟਾ ਹੈ। ਸੋਧੀ ਜੀ, ਸਾਰੀ ਜ਼ਿੰਦਗੀ ਸ੍ਰੀ ਸਤਿਗੁਰੂ ਜੀ ਦੇ ਬਸਤਰ ਧੋਣ ਸੰਭਾਲਣ ਦੇ ਪੱਕੇ ਡਿਊਟੀਦਾਰ ਭਾਵ ਕੁਲਵਕਤੀ ਸੇਵਕ ਹੋ ਗੁਜ਼ਰੇ ਹਨ। ਘੱਟ ਬੋਲਣ ਵਾਲੇ ਨਿਯਮਾਂ ਦੇ ਪਾਬੰਦ ਪਰ ਨਿੱਕੀ ਜਿੰਨੀ ਅਨਗਹਿਲੀ ਵੀ ਬਰਦਾਸ਼ਤ ਨਾ ਕਰਨ ਵਾਲੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਭਾ ਦਾ ਇਕ ਬੜਾ ਵਿਚਿਤ੍ਰ ਪੱਖ ਏਹ ਵੀ ਹੈ ਕਿ ਤਿੱਖੀ ਤੋਰੇ ਭਜਾਈ ਫਿਰਦੇ ਜੀਵਨ ਵਿਚ ਆਪ ਅਸਲੋਂ ਆਰਾਮ ਨਾਲ ਰਹਿਣਾ ਅਤੇ ਇਹੋ ਜਹੇ ਤੇਜ਼ ਸਾਥੀਆਂ ਨੂੰ ਆਪਣੀ ਮਿੱਠੀ ਮੁਸਕਣੀ ਨਾਲ ਵੱਸ ਵਿਚ ਕਰੀ ਰੱਖਣਾ। ਸੋਧੀ ਜੀ ਦਾ ਵਡਾ ਪੁੱਤਰ ਸਾਧਾ ਸਿੰਘ, ਯੂ.ਪੀ. ਗੋਲਾ ਮਿੱਲ ਨੇੜੇ, ਆਪਣੇ ਫ਼ਾਰਮ ਵਿਚ ਨਿਵਾਸ ਰਖਦਾ ਹੈ, ਜੋ ਮੇਰੇ ਵਾਂਗ ਸੁਭਾ ਪੱਖੋਂ ਘੁਮੱਕੜ ਹੈ, ਪਰ ਇਸਦਾ ਏਹ ਫਿਰਤੂ ਪੁਣਾ, ਗੁਰੂ ਸੇਵਾ ਵਿਚ ਗੁਰ ਹੁਕਮਾਂ ਅਨੁਸਾਰ ਹੈ, ਅਤੇ ਏਹ ਛੋਟਾ ਸਪੁੱਤਰ ਤਾਂ ਆਪਣੇ ਪਿਤਾ ਜੀ ਤੋਂ ਅਸਲੋਂ ਉਲਟ, ਇਤਨਾ ਸ਼ਾਂਤ ਸੁਭਾ ਲੱਗਿਆ ਹੈ ਕਿ ਦੇਖਾ ਹੀ ਪਰਵਾਨ ਹੈ।

ਠੰਢੇ ਮਿੱਠੇ ਠਾਕੁਰ ਉਦੇ ਸਿੰਘ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਹੈ ਕਿ ਏਹਨਾਂ ਦਾ ਸਾਰਾ ਸਟਾਫ਼ ਹੀ ਏਹਨਾਂ ਦੇ ਸਰਲ ਸੁਭਾ ਅਧੀਨ, ਇਮਾਨਦਾਰ ਹਲੀਮ ਲਗਨ ਉਤਸ਼ਾਹ ਨਾਲ ਕੰਮ ਕਰਨ ਵਾਲਾ ਹੈ, ਠਾਕੁਰ ਜੀ ਤੋਂ ਉੱਤਰ ਕੇ ਇਸ ਖੇਤੀ ਅਧਾਰਤ ਸਾਰੇ ਸਾਮਰਾਜ ਨੂੰ ਕੰਪਿਊਟਰ ਵਾਗ ਕੰਟਰੋਲ ਕਰਨ ਵਾਲਾ, ਅਤਿ ਸੁੰਦਰ-ਕੋਮਲ, ਹੌਲੇ ਬੋਲਣ ਵਾਲਾ ਹਰਪਾਲ ਸਿੰਘ ਤਾਂ ਸੁਘੜਤਾ ਦੀ ਸਾਕਾਰ ਮੂਰਤ ਹੈ। ਬਿੜਦੀ ਤੇ ਆਈ.ਡੀ. ਹੱਲੀ ਵਿਸ਼ਾਲ ਫ਼ਾਰਮਾਂ ਦਾ ਹਰ ਇਕ ਨੁਕਤਾ, ਇਸਦੇ ਪੋਟਿਆਂ ਤੇ ਧੜਕਦਾ ਪਿਐ। ਬਿੜਦੀ ਫ਼ਾਰਮ ਤੇ ਹਰਪਾਲ ਸਿੰਘ ਤੋਂ ਬਾਦ, ਗੁਰਦੇਵ ਸਿੰਘ ਸੋਧੀ ਸਿਰ ਹੀ, ਮੈਨੂੰ ਜਾਪਿਐ ਬਹੁਤੀ ਜ਼ਿੰਮੇਵਾਰੀ ਹੈ। ਏਹ ਥੋੜ੍ਹਾ ਪੜ੍ਹਿਆ ਤੇ ਬਹੁਤਾ ਗੁੜ੍ਹਿਆ ਹੋਇਆ ਆਦਮੀ ਹੈ। ਆਪਣੀ ਪੱਕੀ ਡਿਊਟੀ ਸੰਭਾਲ ਕੇ ਵੀ ਬਾਕੀ ਸੈਕਸ਼ਨ ਵਿਚ ਕਾਫ਼ੀ ਸਾਰੀ ਮੁਹਾਰਤ ਰੱਖਦਾ ਹੈ, ਖਾਸ ਕਰ ਬਾਹਰੋਂ ਭਾਵ ਦੇਸ਼-ਵਿਦੇਸ਼ ਚੋਂ ਆਉਣ ਵਾਲਿਆਂ ਦੀ ਖ਼ਾਤਰਦਾਰੀ ਦਾ ਔਖਾ ਕੰਮ, ਬੜੀ ਸੁਘੜਤਾ ਨਾਲ ਸੰਭਾਲਦਾ ਹੈ। ਸਾਡੀ ਦੁਪੈਹਰਾਂ ਦੀ ਰੋਟੀ ਸਾਨੂੰ ਫਾਰਮ ਦੀ ਕੰਟੀਨ ਵਿਚ ਹੀ ਪਰੋਸੀ ਗਈ। ਕੰਟੀਨ ਦੀ ਗੱਲ ਆਈ ਏ ਤਾਂ ਪਹਿਲਾਂ ਏਹੀ ਕਰ ਲਈ ਜਾਇ।

ਬਿੜਦੀ ਫ਼ਾਰਮ ਵਿੱਚ ਦੋ ਕੰਟੀਨਾਂ ਹਨ। ਇੱਕ ਸਾਧਾਰਨ, ਇੱਕ ਅਪਰ ਕਲਾਸ। ਫ਼ਾਰਮ ਦੇ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਪੰਜ ਸੱਤ ਸੌ ਆਦਮੀ ਇਸਤਰੀਆਂ ਰੋਜ਼ਾਨਾ ਕੰਮ ਕਰਨ ਆਉਂਦੇ ਹਨ, ਜਿੰਨ੍ਹਾਂ ਵਾਸਤੇ ਦੁਪੈਹਰਾਂ ਦੀ ਰੋਟੀ ਲਈ ਕੰਟੀਨ ਚਲਾਈ ਹੋਈ ਹੈ। ਇਸ ਲੰਗਰ ਨੂੰ ਬਨਾਣ ਵਾਲੇ ਬੰਦੇ ਵੀ ਏਹਨਾਂ ਦੇ ਹਨ ਜੋ ਇਹਨਾਂ ਦੇ ਮਨ ਪਸੰਦ ਰੋਟੀ ਤਿਆਰ ਕਰਦੇ ਹਨ। ਬਹੁਤੀ ਵਾਰੀ ਚੌਲ ਦਾਲ ਸਬਜ਼ੀ ਚਟਨੀ ਆਚਾਰ ਹੋਂਦੀ ਹੈ। ਖਾਣ ਦੀ ਕੋਈ ਸੀਮਾ ਨਹੀਂ ਭਾਵੇਂ ਕੋਈ ਦੋ ਥਾਲੀਆਂ ਖਾ ਲਏ, ਸਿਰਫ਼ ਦੋ ਰੁਪਏ ਹੀ ਦੇਣੇ ਹੋਣਗੇ। ਉਪਰਲੇ ਲੰਗਰ ਵਿਚ ਡਾਕਟਰ ਤੇ ਹੋਰ ਵਡੀਆਂ ਤਨਖਾਹੀਂ ਵਾਲੇ ਕੁਰਸੀਆਂ ਤੇ ਬੈਠ ਕੇ ਮੇਜ਼ਾਂ ਤੇ ਥਾਲੇ ਰੱਖ ਕੇ ਅਨੇਕ ਪ੍ਰਕਾਰ ਦੇ ਭੋਜਨ ਖਾਂਦੇ ਹਨ। ਏਥੇ ਵੀ ਇਕ ਵਕਤ ਦੇ ਸਿਰਫ਼ ਦਸ ਰੁਪੈ ਹੀ ਦੇਣੇ ਹੋਂਦੇ ਨੇ, ਵੈਸੇ ਪਹਿਲੀ ਰੋਟੀ ਦਸ ਬਾਰਾਂ ਦੀ ਅਤੇ ਦੂਸਰੀ ਪੱਚੀ ਤੀਹ ਤੋਂ ਘੱਟ ਨਹੀਂ ਹੋ ਸਕਦੀ।

ਅਸੀਂ ਸਾਰੇ ਹੀ, ਬੰਗਲੌਰ ਪਹਿਲੀ ਵਾਰ ਪਧਾਰੇ ਆਂ, ਰਸਤੇ ਦੇ ਬੀਆ ਬਾਨ ਵੇਖ ਕੇ, 'ਬਿੜਦੀ, ਇਕ ਅਜੀਬ ਨਖ਼ਲਿਸਤਾਨ ਲਗਦਾ ਏ। ਫਾਰਮ ਵਿਚ ਫਿਰਦਿਆਂ ਪਤਾ ਹੀ ਨਹੀਂ ਰਹਿੰਦਾ ਕਿ ਬਾਹਰ ਤੇ ਕੁਝ ਹੈ ਈ ਨਹੀਂ।

ਬਿੜਦੀ ਫਾਰਮ ਵਿਚ ਨਵੇਂ ਬੀਜ ਤਿਆਰ ਕਰ ਕੇ ਫਲ ਫਰੂਟ ਦੀ ਦਰਜਾਬੰਦੀ ਕਰ ਕੇ, ਡੱਬੇ ਬੰਦ ਕਰਨ ਬਾਦ, ਦੇਸ ਵਿਦੇਸ ਚ ਭੇਜਣ ਦਾ ਬਹੁਤਾ ਕੰਮ ਹੈ, ਬੜੇ ਸਿਆਣੇ ਡਾ. ਖੋਜ ਕਾਰਜਾਂ ਵਿਚ ਹਰ ਵੇਲੇ ਜੁਟੇ ਰਹਿੰਦੇ ਹਨ, ਹੋਰ ਏਨਾਂ ਕੁਝ ਹੈ ਜੋ ਲਿਖਿਆ ਨਹੀਂ ਜਾ ਸਕਦਾ, ਨਾਲੇ ਗ੍ਰੰਥ ਬਧਨ ਤੇ ਅਧਿਕ ਡਰਾਊਂ।

੨੯-੧੨-੦੪ ਦੋ ਹਜ਼ਾਰ ਚਾਰ ਦਾ ਸਾਲ, ਬੜੀ ਤੇਜ਼ੀ ਨਾਲ ਵਿਦਾ ਹੋਣ ਵੱਲ ਵੱਧ ਰਿਹੇ। ਅਸੀਂ ਆਪਣੀ ਨੌਂ ਨਾਥਾਂ ਦੀ ਟੋਲੀ ਵਿਚ ਹੀ ਮਸਤ ਹੋਣ ਕਰਕੇ, ਨਾ ਟੀ.ਵੀ. ਨਾ ਅਖ਼ਬਾਰ ਵੇਖਿਆ। ਅੱਜ ਟੀ.ਵੀ. ਤੇ, ੨੬ ਦੀ ਕੁਦਰਤ ਕ੍ਰੋਪੀ ਨਾਲ ਮੌਤਾਂ ਦਾ ਅੰਕੜਾਂ ਇਕ ਲੱਖ ਤੋਂ ਲੰਘਦਾ ਵੇਖ ਕੇ ਦਿਨ ਦਹਿਲ ਗਿਆ। ਪੈਦਲ, ਕਾਰਾਂ, ਬਸਾਂ ਕੀ ਭਰੀ ਭਰਾਤੀ ਰੇਲ, ਖਿਡੌਣਿਆਂ ਵਾਂਗ ਲੁੜ੍ਹਕਦੀ ਵੇਖ, ਚੰਨਾਂ ਤਾਰਿਆਂ ਨੂੰ ਹੱਥ ਹੇਠਾਂ ਕਰਨ ਵਾਲਾ ਬੰਦਾ, ਕੁਦਰਤ ਸਾਂਹਵੇਂ ਗੋਡਿਆਂ ਭਾਰ ਹੋ ਗਿਆ। ਠਾਕੁਰ ਜੀ ਨੇ ਇਕ ਵਾਰ ਪੰਜਾਹ ਹਜ਼ਾਰ ਦੇ ਚੌਲ ਲੋੜਵੰਦਾਂ ਲਈ ਅਰਪਣ ਕੀਤੇ, ਹੋਰ ਕੁਝ ਲੋੜ ਅਨੁਸਾਰ, ਫੇਰ ਸਹੀ।

ਅਸੀਂ ਫਾਰਮ ਦਾ ਸਬਜ਼ਾਜ਼ਾਰ ਤੇ ਕਈ ਕਿਸਮਾਂ ਦੇ ਅੰਬ, ਪਾਮ ਬੁਗਨ ਵੇਲੀਆਂ ਵੇਂਹਦੇ ਵਿਸ਼ਰਾਮ ਕਰਨ ਚਲੇ ਗਏ।....

## ਵਿਸ਼ਵ ਪੰਜਾਬੀ ਕਾਨਫਰੰਸ ਦੇ ਸੰਮੇਲਨ ਵਿਚ ਹਮਲਾਵਰਾਂ ਨੂੰ ਇਤਿਹਾਸ ਵਿਚੋਂ ਕੱਢਣ ਦੀ ਮੰਗ

ਨਵੀਂ ਦਿੱਲੀ — ਵਿਸ਼ਵ ਪੰਜਾਬੀ ਕਾਨਫਰੰਸ ਜਿਸ ਦਾ ੧੨ਵਾਂ ਤਿੰਨ ਦਿਨਾਂ ਸੰਮੇਲਨ ੧੭-੧੯ ਅਪ੍ਰੈਲ ਨੂੰ ਲਾਹੌਰ ਵਿਚ ਹੋਇਆ ਵਿਚ ਇਕ ਪ੍ਰਸਤਾਵ ਰਾਹੀਂ ਇਹ ਮੰਗ ਕੀਤੀ ਕਿ ਇਤਿਹਾਸ ਦੀਆਂ ਕਿਤਾਬਾਂ ਨੂੰ ਠੀਕ ਕੀਤਾ ਜਾਵੇ ਅਤੇ ਇਹ ਐਲਾਨ ਕੀਤਾ ਗਿਆ ਕਿ ਮਹਿਮੂਦ ਗਜ਼ਨੀ, ਮੁਹੰਮਦ ਗੌਰੀ, ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਨੂੰ ਧਾੜਵੀ ਲਿਖਿਆ ਜਾਵੇ ਕਿਉਂਕਿ ਉਹਨਾਂ ਨੇ ਇਸ ਦੇਸ਼ ਤੇ ਹਮਲੇ ਕਰ ਕੇ ਮੁਲਕ ਨੂੰ ਲੁਟਿਆ ਅਤੇ ਉਹ ਕਦੇ ਵੀ ਕਿਸੇ ਮਜ਼ਹਬ ਵਿਚ ਹੀਰੋ ਨਹੀਂ ਕਹੇ ਜਾ ਸਕਦੇ। ਇਸ ਇਜਲਾਸ ਦੀ ਪ੍ਰਧਾਨਗੀ ਸ੍ਰ. ਤਰਲੋਚਨ ਸਿੰਘ, ਮੈਂਬਰ ਪਾਰਲੀਮੈਂਟ ਅਤੇ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ ਨੇ ਕੀਤੀ। ਤਕਰੀਬਨ ੨੦ ਦੇਸ਼ਾਂ ਵਿਚੋਂ ਆਏ ਡੈਲੀਗੇਟਾਂ ਨੇ ਪੰਜਾਬੀ ਬੋਲੀ ਦੇ ਵਿਕਾਸ ਅਤੇ ਪੰਜਾਬੀ ਸਭਿਆਚਾਰ ਲਈ ਬੜੇ ਡੂੰਘੇ ਵਿਚਾਰ ਰੱਖੇ। ਇਹ ਮੰਗ ਕੀਤੀ ਗਈ ਕਿ ਉਹਨਾਂ ਸਾਰੇ ਦੇਸ਼ਾਂ ਵਿਚ ਜਿਥੇ ਹੁਣ ਪੰਜਾਬੀ ਵਸਦੇ ਹਨ ਪੰਜਾਬੀ ਬੋਲੀ ਨੂੰ ਪੜ੍ਹਨ/ਪੜ੍ਹਾਉਣ ਦਾ ਪ੍ਰਬੰਧ ਕੀਤਾ ਜਾਵੇ। ਪਾਕਿਸਤਾਨ ਵਿਚ ਪੰਜਾਬੀ ਨੂੰ ਸਕੂਲ ਪੱਧਰ ਤੇ ਲਾਗੂ ਕਰਨ ਦੀ ਪੁਰਜ਼ੋਰ ਮੰਗ ਕੀਤੀ ਗਈ ਅਤੇ ਸਰਕਾਰ ਨੂੰ ਪੰਜਾਬੀ ਦੇ ਵਿਕਾਸ ਲਈ ਹੋਰ ਉਪਰਾਲੇ ਕਰਨ ਲਈ ਕਿਹਾ ਗਿਆ। ਪਾਕਿਸਤਾਨ ਵਿਚ ਪੰਜਾਬੀ 'ਸ਼ਾਹਮੁਖੀ' ਲਿਪੀ ਵਿਚ ਲਿਖੀ ਜਾਏਗੀ ਅਤੇ ਇਸਦੇ ਨਾਲ-ਨਾਲ ਗੁਰਮੁਖੀ ਲਿਪੀ ਨੂੰ ਵੀ ਸਿੱਖਣ ਦੀ ਮੰਗ ਕੀਤੀ ਗਈ। ਭਾਰਤੀ ਪੰਜਾਬ ਵਿਚ ਵੀ ਇਹ ਮੰਗ ਰੱਖੀ ਗਈ ਕਿ ਉਹ ਵੀ ਉਰਦੂ ਲਿਪੀ ਨੂੰ ਵੱਧ ਤੋਂ ਵੱਧ ਸਿੱਖਣ ਤਾਂ ਜੋ ਦੋਹਾਂ ਮੁਲਕਾਂ ਦੇ ਲੋਕਾਂ ਵਿਚ ਇਸ ਬੋਲੀ ਦੀ ਸਾਂਝ ਵੱਧਦੀ ਰਹੇ। ਇਕ ਹੋਰ ਮਤੇ ਰਾਹੀਂ ਇਹ ਮੰਗ ਕੀਤੀ ਗਈ ਕਿ ਸ਼ਹੀਦ ਭਗਤ ਸਿੰਘ ਦੀ ਲਾਹੌਰ ਵਿਚ ਇਕ ਯਾਦਗਾਰ ਬਣਾਈ ਜਾਵੇ ਜਿਥੇ ਸ੍ਰ. ਭਗਤ ਸਿੰਘ ਨੇ ਪੁਲਿਸ ਅਫਸਰ ਸਾਂਡਰਸ ਨੂੰ ਗੋਲੀ ਮਾਰੀ ਸੀ। ਸ੍ਰੀ ਫਖ਼ਰ ਜ਼ਮਾਨ, ਪ੍ਰਧਾਨ ਵਿਸ਼ਵ ਪੰਜਾਬੀ ਕਾਨਫਰੰਸ ਨੇ ਜ਼ੋਰਦਾਰ ਸ਼ਬਦਾਂ ਵਿਚ ਇਹ ਮੰਗ ਕੀਤੀ ਕਿ ਲਾਹੌਰ ਸ਼ਹਿਰ ਦੀਆਂ ਵੱਖ-ਵੱਖ ਸੜਕਾਂ ਅਤੇ ਚੌਕਾਂ ਦਾ ਨਾਂ ਵਾਰਸ ਸ਼ਾਹ, ਬੁੱਲੇ ਸ਼ਾਹ, ਦੁੱਲਾ ਭੱਟੀ ਅਤੇ ਬਾਬਾ ਫਰੀਦ ਦੇ ਨਾਂ ਤੇ ਰੱਖੇ ਜਾਣ ਕਿਉਂ ਕਿ ਉਹ ਸਮੁੱਚੇ ਪੰਜਾਬ ਦੀਆਂ ਸਤਿਕਾਰਤ ਹਸਤੀਆਂ ਹਨ। ਸ੍ਰੀ ਫਖ਼ਰ ਜ਼ਮਾਨ ਨੇ ਕਿਹਾ ਕਿ ਇਸ ਪੰਜਾਬੀ ਕਾਨਫਰੰਸ ਨੇ ਭਾਰਤ-ਪਾਕ ਦੀ ਦੋਸਤੀ ਦਾ ਜੋ ਬੀੜਾ ਉਠਾਇਆ ਸੀ ਅੱਜ ਉਹ ਕਾਮਯਾਬੀ ਦੇ ਨੇੜੇ ਪੁੱਜਾ ਹੈ। ਉਹਨਾਂ ਨੇ ਸਾਫ ਕਿਹਾ ਕਿ ਦੋਸਤੀ ਹਰ ਹਾਲਤ ਵਿਚ ਹੋਣੀ ਚਾਹੀਦੀ ਹੈ ਤੇ ਕਿਸੇ ਬਹਾਨੇ ਵੀ ਇਸ ਤੋਂ ਪਰੇ ਨਹੀਂ ਹੋਣਾ ਚਾਹੀਦਾ। ਪਾਕਿਸਤਾਨ ਦੇ ਸਾਬਕਾ ਸਦਰ ਜਨਾਬ ਰਫੀਕ ਤਰਾਰ ਨੇ ਇਸ ਕਾਨਫਰੰਸ ਦਾ ਉਦਘਾਟਨ ਕੀਤਾ। ਲਾਹੌਰ ਦੇ ਮੇਅਰ ਮੀਆਂ ਆਮੇਰ ਮਹਿਮੂਦ ਨੇ ਵੀ ਇਸ ਕਾਨਫਰੰਸ ਨੂੰ ਸੰਬੋਧਿਤ ਕੀਤਾ ਅਤੇ ਪਾਕਿਸਤਾਨ ਦੇ ਉੱਚ ਕੋਟੀ ਦੇ ਕਲਾਕਾਰਾਂ ਨੇ ਆਪਣੇ ਫ਼ਨ ਨੂੰ ਪੇਸ਼ ਕੀਤਾ।

## ਪ੍ਰੋ. ਮੋਹਨ ਸਿੰਘ ਦੀ ਕਵਿਤਾ ਦਾ ਅੰਗਰੇਜ਼ੀ ਅਨੁਵਾਦ

ਪ੍ਰੋ. ਮੋਹਨ ਸਿੰਘ ਦੀ ਕਵਿਤਾ ਦੀ ਮਸ਼ਹੂਰ ਪੁਸਤਕ 'ਸਾਵੇ ਪੱਤਰ' ਦਾ ਅੰਗਰੇਜ਼ੀ ਅਨੁਵਾਦ AMBIENT LEAVES ਨਾਮ ਹੇਠ ਪ੍ਰਕਾਸ਼ਤ ਹੋਇਆ ਹੈ। ਇਸ ਨਵੀਂ ਪੁਸਤਕ ਨੂੰ ਜੱਗ ਜ਼ਾਹਰ ਕਰਨ ਵਾਸਤੇ ਇਕ ਸੰਖੇਪ ਪਰ ਮਹੱਤਵਪੂਰਨ ਸਮਾਗਮ ੯ ਅਪ੍ਰੈਲ ੨੦੦੫ ਸਨਿਚਰਵਾਰ ਨੂੰ ਹੋਟਲ ਰਨਵੀਰ ਪ੍ਰਾਈਮ ਜਲੰਧਰ ਵਿਚ ਹੋਇਆ। ਇਹ ਪੁਸਤਕ ਫਾਈਵ ਰਿਵਰਜ਼ ਪਬਲਿਸ਼ਰਜ Five Rivers Publishers Inc. ਵਾਸ਼ਿੰਗਟਨ ਯੂ. ਐਸ. ਏ. ਵਲੋਂ ਪ੍ਰਕਾਸ਼ਤ ਹੋਈ ਹੈ। ਸੰਸਾਰ ਬੈਂਕ ਦੇ ਸਾਬਕਾ ਪਾਲਿਸੀ ਸਲਾਹਕਾਰ ਸ: ਸ਼ਮਸ਼ੇਰ ਸਿੰਘ ਬਬਰਾ ਇਸ ਪ੍ਰਕਾਸ਼ਨ ਸੰਸਥਾ ਦੇ ਰੂਹੇਰਵਾਂ ਹਨ। ਪੁਸਤਕ ਦੇ ਅੰਗਰੇਜ਼ੀ ਅਨੁਵਾਦਕ ਡਾ. ਰਘਬੀਰ ਸਿੰਘ ਬਾਸੀ ਵੀ ਇਸੇ ਪ੍ਰਕਾਸ਼ਨ ਸੰਸਥਾ ਦੇ ਕਰਤਾ ਧਰਤਾ ਹਨ। ਇਸ ਪੁਸਤਕ ਨੂੰ ਪੰਜਾਬੀ ਦੇ ਵਰਤਮਾਨ ਸਮੇਂ ਦੇ ਪ੍ਰਸਿੱਧ ਕਵੀ ਅਤੇ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਸਿੰਘ ਪਾਤਰ ਨੇ ਰੀਲੀਜ਼ ਕੀਤਾ। ਸਮਾਗਮ ਦੀ ਭੂਮਿਕਾ ਬੰਨ੍ਹੀ ਵਿਦਵਾਨ ਲੇਖਕ ਅਤੇ ਬੁਲਾਰੇ ਡਾਕਟਰ ਵਰਿਆਮ ਸਿੰਘ ਸੰਧੂ ਨੇ ਅਤੇ ਸੰਚਾਲਣ ਕੀਤਾ ਡਾ. ਓਮਿੰਦਰ ਜੌਹਲ ਨੇ। ਪੁਸਤਕ ਬਾਰੇ ਪੇਪਰ ਪੜ੍ਹਿਆ ਪ੍ਰਸਿੱਧ ਵਿਦਵਾਨ ਡਾ: ਬਲਜੀਤ ਕੌਰ ਨੇ। ਇਸ ਪੁਸਤਕ ਦਾ ਇਕ ਵਿਸ਼ੇਸ਼ ਆਕਰਸ਼ਣ ਹੋਰ ਵੀ ਹੈ। ਹਰ ਕਵਿਤਾ ਦੇ ਸ਼ੁਰੂ ਹੋਣ ਤੋਂ ਪਹਿਲਾਂ ਇਕ ਕਲਾਕ੍ਰਿਤੀ, ਇਕ ਚਿੱਤਰ ਛਪਿਆ ਹੈ ਜੋ ਪ੍ਰਸਿੱਧ ਕਲਾਕਾਰ ਸੁਰਜੀਤ ਕੌਰ ਹੋਰਾਂ ਭਾਰੀ ਮਿਹਨਤ ਨਾਲ ਵਿਸ਼ੇਸ਼ ਰੂਪ ਵਿਚ ਤਿਆਰ ਕੀਤੇ ਹਨ। ਡਾ. ਵਰਿਆਮ ਸਿੰਘ ਸੰਧੂ ਨੇ ਆਪਣੇ ਪਰੀਚੈ ਭਾਸ਼ਨ ਵਿਚ ਲੇਖਕ ਦਾ ਤੁਆਰਫ ਕਰਾਇਆ ਜੋ ਬਹੁਤ ਹੀ ਪੜ੍ਹੇ ਲਿਖੇ ਵਿਦਵਾਨ ਹਨ। ਪੰਜਾਬੀ ਯੂਨੀਵਰਸਿਟੀ ਲਾਹੌਰ ਤੋਂ ਲੈ ਕੇ ਕੈਨੇਡਾ ਅਤੇ ਅਮਰੀਕਾ ਦੀਆਂ ਵੱਖ-ਵੱਖ ਯੂਨੀਵਰਸਿਟੀਆਂ ਵਿਚ ਬਤੌਰ

ਵਿਦਿਆਰਥੀ ਅਤੇ ਪ੍ਰੋਫੈਸਰ ਉਹ ਲੰਮਾ ਸਮਾਂ ਕਾਰਜ ਕਰਦੇ ਰਹੇ ਹਨ। ਉਨ੍ਹਾਂ ਨੂੰ ਇਹ ਮਾਣ ਜਾਂਦਾ ਹੈ ਕਿ ਉਹ ਪਹਿਲੇ ਭਾਰਤੀ ਹਨ ਜੋ ਕਿਸੇ ਅਮਰੀਕਨ ਯੂਨੀਵਰਸਿਟੀ ਦੇ ਮੁੱਖੀ ਰਹੇ। ਉਹ ਅਲਾਸਕਾ ਪੈਸਫਿਕ ਯੂਨੀਵਰਸਿਟੀ ਦੇ ਪਰੋਵੈਸਟ ਰਹੇ ਹਨ। ਉਨ੍ਹਾਂ ਦੀ ਵਿਸ਼ੇਸ਼ ਰੁਚੀ ਦਾ ਖੇਤਰ ਆਰਥਕ ਉਨਤੀ, ਕੌਮਾਂਤਰੀ ਵਪਾਰ ਅਤੇ ਅਰਥਚਾਰਾ, ਜਥੇਬੰਦਕ ਪ੍ਰਸ਼ਾਸਨ ਰਿਹਾ ਹੈ। ਆਪਣੇ ਨੌਕਰੀ ਕਾਲ ਤੋਂ ਉਨ੍ਹਾਂ ਆਪ ਵਕਤ ਤੋਂ ਪਹਿਲਾਂ ਰਿਟਾਇਰਮੈਂਟ ਲੈ ਕੇ ਆਪਣੇ ਪਿੰਡ ਖਰੌਦੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਵਿਕਾਸ ਕਾਰਜ ਸ਼ੁਰੂ ਕੀਤੇ ਹਨ। ਇਸੇ ਕਰ ਕੇ ਭਾਰਤ ਦੇ ਰਾਸ਼ਟਰਪਤੀ ਡਾ. ਅਬਦੁਲ ਕਲਾਮ, ਪੰਜਾਬ ਦੇ ਗਵਰਨਰ ਅਤੇ ਮੁੱਖ ਮੰਤਰੀ ਸਮੇਤ ਬੀ. ਸੀ. (ਕਨੇਡਾ) ਦੇ ਪ੍ਰਧਾਨ ਮੰਤਰੀ ਉਜਲ ਦੁਸਾਂਝ ਵੀ ਉਸ ਪਿੰਡ 'ਚ ਆ ਚੁੱਕੇ ਹਨ।

ਪੇਪਰ ਅਤੇ ਵਿਚਾਰ ਚਰਚਾ ਵਿਚ ਪ੍ਰੋ. ਮੋਹਨ ਸਿੰਘ ਦੀ ਕਵਿਤਾ, ਇਸ ਦੇ ਵੱਖ-ਵੱਖ ਸਮਿਆਂ ਤੇ ਰੁਝਾਣ ਉਤੇ ਵਿਦਵਾਨਾਂ ਨੇ ਸਾਰਥਕ ਗੱਲ ਕੀਤੀ। ਆਰਟਿਸਟ ਸੁਰਜੀਤ ਕੌਰ ਦੀ ਕਲਾ ਉਤੇ ਵੀ ਬਰਾਬਰ, ਪਰਸੰਸਾਤਮਕ ਸੁਰ ਵਿਚ ਚਰਚਾ ਚਲਦੀ ਰਹੀ।

ਆਰਟਿਸਟ ਸੁਖਵੰਤ ਸਿੰਘ ਨੇ ਵੀ ਚਿਤਰ ਕਲਾ ਦੇ ਪੱਖ ਨੂੰ ਉਭਾਰਿਆ। ਉਹਨਾਂ ਕਿਹਾ ਕਿ ਈਸ਼ਵਰ ਚਿਤ੍ਰਕਾਰ, ਅਬਦੁਲ ਰਹਿਮਾਨ ਚੁਗਤਾਈ, ਸੁਮੇਰ ਅਤੇ ਇਮਰੋਜ਼ ਜਿਹੇ ਕਲਾਕਾਰਾਂ ਨੇ ਸਾਹਿਤਕ ਪੁਸਤਕਾਂ ਨੂੰ ਸ਼ਿੰਗਾਰਿਆ ਹੈ ਪਰ ਨਾਲ ਹੀ ਉਹਨਾਂ ਅਫਸੋਸ ਪਰਗਟ ਕੀਤਾ ਕਿ ਇਹਨਾਂ ਕਲਾਕਾਰਾਂ ਦਾ ਕੋਈ ਆਪਣਾ ਸਾਂਝਾ ਮੰਚ ਜਾਂ ਸੰਸਥਾ ਨਾ ਹੋਣ ਕਰ ਕੇ ਇਹ ਸਾਹਿਤਕ ਸੱਥਾਂ ਵਿਚ ਅਣਗੌਲੇ ਹੀ ਰਹੇ ਹਨ। ਉਹਨਾਂ ਬੀਬੀ ਸੁਰਜੀਤ ਕੌਰ ਦੀ ਕਲਾ ਦੀ ਰੱਜ ਕੇ ਪ੍ਰਸੰਸਾ ਕੀਤੀ। ਡਾ. ਰਜਨੀਸ਼ ਬਹਾਦਰ ਸਿੰਘ ਨੇ ਚਰਚਾ ਵਿਚ ਸੰਖੇਪ ਭਾਗ ਲੈਂਦਿਆਂ ਬਹੁਤ ਸਾਰਥਕ ਗਲਾਂ ਕੀਤੀਆਂ।

ਪੁਸਤਕ ਦੇ ਲੇਖਕ ਡਾ. ਰਘਬੀਰ ਸਿੰਘ ਬਾਸੀ ਨੇ ਬੋਲਦਿਆਂ ਕਿਹਾ ਕਿ ਇਥੇ ਜੋ ਨੁਕਤੇ ਉਠਾਏ ਗਏ ਹਨ ਉਹਨਾਂ ਵਿਚੋਂ ਅਨੁਵਾਦ ਦਾ ਬਿਲਕੁਲ ਮੂਲ ਰਚਨਾ ਦੀ ਰੂਹ ਦੇ ਲਾਗੇ ਹੋਣ ਦੀ ਸਮੱਸਿਆ ਬਾਰੇ ਹੈ। ਮੈਂ ਆਪ ਵੀ ਇਹ ਹੀ ਸਮਝਦਾ ਹਾਂ ਕਿ ਸੰਪੂਰਨ ਦੋਸ਼ ਰਹਿਤ ਅਨੁਵਾਦ ਕਰਨਾ ਮੁਸ਼ਕਲ ਹੈ। ਇਸ ਵਾਸਤੇ ਮੈਂ ਇਹ ਛਪਵਾਉਣ ਤੋਂ ਝਿਜਕਦਾ ਸਾਂ ਪਰ ਸ. ਸ਼ਮਸ਼ੇਰ ਸਿੰਘ ਬਬਰਾ ਨੇ ਹਲਾ ਸ਼ੇਰੀ ਦਿੱਤੀ ਕਿ ਇਹ ਠੀਕ ਹੈ ਤੇ ਜ਼ਰੂਰ ਛਪਣਾ ਚਾਹੀਦਾ ਹੈ। ਉਹਨਾਂ ਕਿਹਾ ਕਿ ਸਾਡਾ ਮੰਤਵ ਅੰਗਰੇਜ਼ੀ ਜਗਤ ਨੂੰ ਪੰਜਾਬੀ ਸਾਹਿਤ ਦੀ ਅਮੀਰੀ ਤੋਂ ਜਾਣੂ ਕਰਾਉਣਾ ਹੈ।

ਸ. ਸ਼ਮਸ਼ੇਰ ਸਿੰਘ ਹੋਰਾਂ ਨੇ ਹੀ ਸੁਝਾਅ ਦਿਤਾ ਕਿ ਨਾਲ ਚਿੱਤਰ ਵੀ ਛਪਣੇ ਚਾਹੀਦੇ ਹਨ। ਉਹਨਾਂ ਦੇ ਸੁਝਾਅ ਤੇ ਮੈਡਮ ਸੁਰਜੀਤ ਕੌਰ ਨੂੰ ਬੇਨਤੀ ਕੀਤੀ ਹੈ ਜਿਨ੍ਹਾਂ ਨੇ ਬਹੁਤ ਪਰਸੰਸਾ ਯੋਗ ਕੰਮ ਕੀਤਾ ਹੈ।

ਇਸ ਤੋਂ ਪਹਿਲਾਂ ਬੀਬੀ ਸੁਰਜੀਤ ਕੌਰ ਨੇ ਆਪਣੇ ਅਨੁਭਵ ਬਿਆਨ ਕੀਤੇ ਕਿ ਇਹ ਕਲਾਚਿਤ੍ਰ ਬਨਾਉਣ ਲਈ ਮੈਂ ਮੁੜ ਕੇ ਬਾਰ ਬਾਰ ਸਾਵੇ ਪੱਤਰ ਦਾ ਅਧਿਅਨ ਕੀਤਾ ਹੈ ਅਤੇ ਕਾਰਜ ਸਿਰੇ ਚਾੜਦਿਆਂ ਬਹੁਤ ਸਮਾਂ ਲਾਉਣਾ ਅਤੇ ਮਿਹਨਤ ਕਰਨੀ ਪਈ ਹੈ ਪਰ ਇਸ ਨਾਲ ਰੂਹ ਦੀ ਤ੍ਰਿਪਤੀ ਬਹੁਤ ਹੋਈ ਹੈ।

ਮੁਖਵਕਤਾ, ਡਾ. ਸੁਰਜੀਤ ਪਾਤਰ ਨੇ ਆਪਣੇ ਭਾਸ਼ਨ ਵਿਚ ਪ੍ਰੋ. ਮੋਹਨ ਸਿੰਘ ਦੀ ਕਵਿਤਾ ਬਾਰੇ ਆਲਮਾਨਾ ਵਿਚਾਰ ਰਖੇ। ਉਹਨਾਂ ਕਿਹਾ ਕਿ ਪ੍ਰੋ. ਮੋਹਨ ਸਿੰਘ ਦੇ ਵਿਚਾਰਾਂ ਵਿਚ ਸਮੇਂ ਸਮੇਂ ਪਰਿਵਰਤਨ ਆਇਆ। ਜਿਵੇਂ ਇਸ ਪੁਸਤਕ ਵਿਚ ਰੱਬ ਨੂੰ ਇਕ ਗੁੰਝਲਦਾਰ ਬੁਝਾਰਤ ਕਿਹਾ ਗਿਆ ਹੈ ਪਰ ਬਾਦ ਵਿਚ ਉਹ ਸਾਡੇ ਖੂਹ ਤੇ ਵਸਦਾ ਰਬ ਵੇ ਕਹਿੰਦਾ ਹੈ। ਇਸੇ ਤਰ੍ਹਾਂ ਹੋਰ ਉਦਾਹਰਣਾਂ ਨਾਲ ਉਹਨਾਂ ਪ੍ਰੋ. ਮੋਹਨ ਸਿੰਘ ਦੇ ਵਿਚਾਰਾਂ ਦਾ ਸੁਚੱਜਾ ਵਿਸ਼ਲੇਸ਼ਣ ਕੀਤਾ। ਲੋਕਾਂ ਦੇ ਜ਼ੋਰ ਦੇਣ ਤੇ ਉਹਨਾਂ ਆਪਣੀ ਤਾਜ਼ਾ ਰਚਨਾ ਵੀ ਗਾ ਕੇ ਸੁਣਾਈ।

ਅੰਤ ਉਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਆਏ ਵਿਦਵਾਨਾਂ ਦਾ ਅਤੇ ਸ੍ਰੋਤਿਆਂ ਦਾ ਧੰਨਵਾਦ ਕੀਤਾ।

ਇਸ ਸਮਾਗਮ ਦਾ ਸਟੇਜ ਸੰਚਾਲਣ ਬਹੁਤ ਵਿਦਵਤਾ ਭਰੇ ਢੰਗ ਅਤੇ ਕੁਸ਼ਲਤਾ ਨਾਲ ਡਾ. ਉਮਿੰਦਰ ਜੌਹਲ ਨੇ ਕੀਤਾ। ਸਟੇਜ ਸੰਚਾਲਣ ਵਿਚ ਉਹਨਾਂ ਸਾਰੇ ਵਕਤਿਆਂ ਅਤੇ ਪੁਸਤਕ ਨਾਲ ਸਬੰਧਤ ਵਿਅਕਤੀਆਂ ਬਾਰੇ ਬਹੁਤ ਸਾਰਥਕ ਟਿਪਣੀਆਂ ਵੀ ਕੀਤੀਆਂ।

ਪੰਜਾਬ ਦੇ ਸਾਬਕਾ ਮੰਤਰੀ ਅਤੇ ਐਮ. ਪੀ. ਸ. ਉਮਰਾਓ ਸਿੰਘ ਮੁਖ ਮਹਿਮਾਨ ਵਜੋਂ ਆਏ। ਆਪਣੀ ਲੱਤ ਦੀ ਤਕਲੀਫ ਕਾਰਨ ਉਹ ਹੇਠਲੇ ਹਾਲ ਵਿਚ ਨਾ ਆ ਸਕੇ ਉਪਰ ਲਾਬੀ ਵਿਚ ਉਹਨਾਂ ਪ੍ਰੋ. ਮੋਹਨ ਸਿੰਘ ਅਤੇ ਹੋਰ ਪੰਜਾਬੀ ਕਵੀਆਂ ਦੀ ਦੇਣ ਨੂੰ ਸਲਾਹਿਆ ਅਤੇ ਇਸ ਪੁਸਤਕ ਦਾ ਸਵਾਗਤ ਕੀਤਾ। ਫਾਈਵ ਰਿਵਰ ਪਬਲਿਸ਼ਰਜ਼ ਇੰਨਕ: ਦੇ ਭਾਰਤ ਵਿਚਲੇ ਡਾਇਰੈਕਟਰ ਸ. ਹਰਚਰਨ ਸਿੰਘ ਨੇ ਸਭ ਦਾ ਧੰਨਵਾਦ ਕੀਤਾ ਅਤੇ ਚਾਹ ਪਾਣੀ ਲਈ ਬੇਨਤੀ ਕੀਤੀ।

ਆਸ ਹੈ ਕਿ ਇਹ ਸੰਸਥਾ ਪੰਜਾਬੀ ਤੋਂ ਅੰਗਰੇਜ਼ੀ ਵਿਚ ਸਾਹਿਤਕ ਕ੍ਰਿਤਾਂ ਨੂੰ ਅਨੁਵਾਦਤ ਕਰਨਾ ਦਾ ਕਾਰਜ ਕਰਦੀ ਰਹੇਗੀ।

## ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਲੁਧਿਆਣਾ

ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਅਤੇ ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮਿਟਿਡ ਬੰਗਲੌਰ ਵਲੋਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ੭ ਮਾਰਚ ੨੦੦੫ ਸ਼ਾਮ ਨੂੰ ਗੁਰੂ ਨਾਨਕ ਭਵਨ ਲੁਧਿਆਣਾ ਦੇ ਵਿਸ਼ਾਲ ਹਾਲ ਵਿਚ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ। ਸ਼ਾਸਤਰੀ ਸੰਗੀਤ ਦਾ ਇਹ ਸੰਮੇਲਣ ਲੁਧਿਆਣਾ ਸ਼ਹਿਰ ਦੀ ਫ਼ਿਜ਼ਾ ਵਿਚ ਇਕ ਅਨੂਠੀ ਅਧਿਆਤਮਕ ਖੁਸ਼ਬੋ ਵੰਡ ਗਿਆ। ਪ੍ਰਸਿਧ ਸ਼ਾਇਰ ਸੁਰਜੀਤ ਪਾਤਰ ਦੇ ਸ਼ਬਦਾਂ ਵਿਚ ਲੁਧਿਆਣਾ ਵਾਸੀ ਸ਼ੁਕਰਗੁਜ਼ਾਰ ਹਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਿ ਲੁਧਿਆਣਾ ਵਰਗੇ ਸ਼ਹਿਰ ਵਿਚ ਜਿਥੇ ਕਿ ਅਜ ਕਲ੍ਹ ਦੇ ਸੰਗੀਤ ਤੋਂ ਗੀਤ ਵੀ ਭੈ-ਭੀਤ ਹਨ, ਉਥੇ ਗੁਰੂ ਨਾਨਕ ਦੀ ਸੰਗੀਤ ਪਰੰਪਰਾ ਨਾਲ ਜੋੜਿਆ ਹੈ। ਉਹਨਾਂ ਕਿਹਾ ਕਿ ਨਾਮਧਾਰੀ ਅਤੇ ਸੰਗੀਤ ਸ਼ਬਦ ਸਮਾਨ-ਅਰਥੀ ਹੋ ਚੁੱਕੇ ਹਨ। ਹਰ ਨਾਮਧਾਰੀ ਦੇ ਹੱਥ ਵਿਚ ਜਾਂ ਕੋਈ ਸਾਜ਼ ਹੈ ਜਾਂ ਉਸ ਦੇ ਕੰਠ ਵਿਚੋਂ ਸੁਰ ਨਿਕਲਦਾ ਹੈ ਜਾਂ ਅਜਿਹੇ ਕੰਨ ਹਨ ਜਿਨ੍ਹਾਂ ਵਿਚ ਸੰਗੀਤ ਸੁਨਣ ਦੀ ਸ਼ਕਤੀ ਹੈ। ਇਸ ਮੌਕੇ ਉਹਨਾਂ ਆਪਣੀ ਇਕ ਗ਼ਜ਼ਲ ਵੀ ਗਾ ਕੇ ਸੁਣਾਈ ਜਿਸ ਦਾ ਇਕ ਸ਼ੇਅਰ ਇਹ ਵੀ ਸੀ "ਰਗਾਂ ਰਾਗ ਹੋਈਆਂ ਲਹੂ ਲਫ਼ਜ਼ ਬਣਿਆ, ਕਵੀ ਦੀ ਤੇ ਕਵਿਤਾ ਦੀ ਇਕ ਜ਼ਾਤ ਹੋਈ"।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਿਤ ਭਾਵੇਂ ਭਾਰਤ ਦੇ ਬਹੁਤ ਸ਼ਹਿਰਾਂ ਵਿਚ ਸ਼ਾਸਤਰੀ ਸੰਗੀਤ ਦੇ ਸੰਮੇਲਨ ਹੋ ਚੁੱਕੇ ਹਨ, ਪਰ ਲੁਧਿਆਣੇ ਵਿਚ ਇਹ ਦੂਸਰਾ ਸਮਾਗਮ ਸੀ। ਪਹਿਲਾ ਸਮਾਗਮ ਵੀ ਇਸੇ ਅਦਾਰੇ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਅਤੇ ਨਾਮਧਾਰੀ ਸੀਡਜ਼ ਬੰਗਲੌਰ ਵਲੋਂ ਸੀ।

ਅੱਜ ਦਾ ਸਮਾਗਮ ਪ੍ਰਸਿਧ ਨਾਮਧਾਰੀ ਕਲਾਕਾਰ ਬਲਵੰਤ ਸਿੰਘ ਦੇ ਸੰਤੂਰਵਾਦਨ ਨਾਲ ਸ਼ੁਰੂ ਹੋਇਆ। ਬਲਵੰਤ ਸਿੰਘ ਨੇ ਸੰਤੂਰ ਤੇ ਰਾਗ ਯਮਨ ਵਜਾਇਆ। ਇਹਨਾਂ ਨਾਲ ਤਬਲੇ ਤੇ ਸੰਗੀਤ ਬਹੁਤ ਹਰਮਨ ਪਿਆਰੇ ਤੇ ਕੋਮਲ ਭਾਵੀ ਕਲਾਕਾਰ ਪੰਡਿਤ ਯੋਗੇਸ਼ ਸ਼ਮਸੀ ਨੇ ਕੀਤੀ।

ਦੋਹਾਂ ਕਲਾਕਾਰਾਂ ਨੇ ਸਾਂਝੀ ਕਲਾ ਸੁਰ ਨਾਦ ਦੀ ਅਜਿਹੀ ਫ਼ਿਜ਼ਾ ਬਣਾਈ ਕਿ ਮਨ ਤ੍ਰਿਪਤ ਅਤੇ ਸ਼ਾਂਤ ਹੋ ਗਏ। ਜਿਵੇਂ ਪਾਤਰ ਦੇ ਸ਼ਬਦਾਂ ਵਿਚ ਸੜਦੇ ਜੰਗਲ ਤੇ ਬਰਸਾਤ ਹੋਈ। ਰੂਪਕ ਤਾਲ ਅਤੇ ਤਿੰਨ ਤਾਲ ਵਿਚ ਬੰਦਸ਼ਾਂ ਦਾ ਵਾਦਨ ਅਤੇ ਵਿਸਥਾਰ ਹੋਇਆ।

ਹਰਪ੍ਰੀਤ ਸਿੰਘ ਨਾਮਧਾਰੀ ਤਬਲਾ ਵਾਦਨ ਵਿਚ ਇਕ ਅਦਭੁਤ ਕ੍ਰਿਸ਼ਮਾ ਹੈ। ਬਚਪਨ ਵਿਚ ਹੀ ਤਬਲੇ ਵਲ ਪ੍ਰੇਰਿਤ ਹੋਇਆ ਹਰਪ੍ਰੀਤ ਸਿੰਘ ਕੀਰਤਨ ਅਤੇ ਸ਼ਾਸਤ੍ਰੀ ਪ੍ਰੋਗਰਾਮਾਂ ਵਿਚ ਵਡੇ ਵਡੇ ਕਲਾਕਾਰਾਂ ਅਤੇ ਵੱਡੇ ਵੱਡੇ ਸੰਗੀਤ ਸੰਮੇਲਨਾਂ ਵਿਚ ਤਬਲਾ ਸੰਗਤ ਨਾਲ ਆਪਣੀ ਕਲਾ ਨਾਲ ਪੈਂਠ ਬਣਾ ਚੁੱਕਾ ਹੈ। ਅਜ ਉਸ ਦਾ ਸੋਲੋ ਜਾਂ ਏਕਲ ਤਬਲਾ ਵਾਦਨ ਸੀ। ਮੁਖ ਸਾਜ ਤਬਲਾ ਹੀ ਸੀ ਜਿਸ ਦਾ ਵਾਦਕ ਹਰਪ੍ਰੀਤ ਸਿੰਘ ਨੇ ਕੀਤਾ ਅਤੇ ਨਾਲ ਨਗ਼ਮਾ/ਲਹਿਰਾ ਹਾਰਮੋਨੀਅਮ ਤੇ ਕਲਾਕਾਰ ਸੁਖਦੇਵ ਸਿੰਘ ਨੇ ਦਿੱਤਾ। ਹਰਪ੍ਰੀਤ ਸਿੰਘ ਨੇ ਜ਼ੋਰਦਾਰ ਤਬਲਾ ਵਾਦਨ ਕੀਤਾ ਅਤੇ ਤਿਨ ਤਾਲ ਦੀਆਂ ਮਾਤਰਾਂ ਦੀ ਗਿਣਤੀ ਮਿਣਤੀ ਦੀ ਮਰਿਆਦਾ ਵਿਚ, ਪੇਸ਼ਕਾਰ, ਬਾਂਟ, ਰੇਲਾ, ਗਤ, ਫਰਦ ਅਤੇ ਟੁਕੜਾ ਆਦਿਕ ਸਾਰਿਆਂ ਭਾਗਾਂ ਨੂੰ ਵਖੋ ਵੱਖ ਕਮਾਲ ਦੀ ਕੁਸ਼ਲਤਾ ਨਾਲ ਪੇਸ਼ ਕੀਤਾ।

ਅਸੀਂ ਤਾਂ ਸਾਰੇ ਪ੍ਰੋਗਰਾਮ ਦਾ ਰਸ ਮਾਣਿਆ ਅਤੇ ਬੜੇ ਚਿਰਾਂ ਬਾਦ ਮਾਣਿਆਂ, ਪਰ ਪ੍ਰੋਗਰਾਮ ਦਾ ਮੁਖ ਆਕਰਸ਼ਣ ਸੀ ਸਵਰਗੀ ਉਸਤਾਦ ਵਿਲਾਇਤ ਖਾਂ ਸਾਹਿਬ ਦੇ ਛੋਟੇ ਸਾਹਿਬਜ਼ਾਦੇ ਹਦਾਇਤ ਖਾਂ ਦਾ ਸਿਤਾਰ ਵਾਦਨ। ਉਸਤਾਦ ਵਲਾਇਤ ਖਾਂ ਸਾਹਿਬ ਸਿਤਾਰ ਦੀ ਦੁਨੀਆ ਦੇ ਲਾਸਾਨੀ ਸ਼ਹਿਨਸ਼ਾਹ ਸਨ। ਉਹਨਾਂ ਦੀ ਸਿਤਾਰ ਦਾ ਜਾਦੂ ਸਿਰ ਚੜ੍ਹ ਕੇ ਬੋਲਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਇਸ 'ਅਜ਼ੀਮੁਲ ਅਜ਼ੀਮ' ਕਲਾਕਾਰ ਦੀ ਕਲਾ ਮਾਨਣ ਦਾ ਅਨੇਕਾਂ ਵਾਰ ਸੁਭਾਗ ਪ੍ਰਾਪਤ ਹੋਇਆ। ਸ੍ਰੀ ਭੈਣੀ ਸਾਹਿਬ, ਜੰਮੂ, ਜਲੰਧਰ, ਦਿੱਲੀ, ਔਰੰਗਾਬਾਦ ਬੰਬਈ ਅਤੇ ਇਥੋਂ ਤਕ ਕਿ ਵਿਦੇਸ਼ਾਂ ਵਿਚ ਵੀ ਉਹਨਾਂ ਦੀ ਜਾਦੂਗਰੀ ਦੇ ਜਲਵੇ ਵੇਖਣ ਨੂੰ ਮਿਲੇ। ਉਹਨਾਂ ਦੇ ਵੱਡੇ ਸਪੁੱਤਰ ਸ਼ੁਜਾਤ ਹੁਸੈਨ ਖਾਂ ਦਾ ਸਿਤਾਰ ਵੀ ਸੁਣਿਆ। ਉਹਨਾਂ ਦੀ ਸਪੁਤਰੀ ਜ਼ਿਲਾ ਖਾਨ ਨੂੰ ਟੀ.ਵੀ. ਸਕਰੀਨ ਤੇ ਸੂਫੀ ਕਲਾਮ ਗਾਉਂਦਿਆਂ ਸੁਣਿਆ, ਪਰ ਉਹਨਾਂ ਦੇ ਛੋਟੇ ਸਪੁੱਤਰ ਹਦਾਇਤ ਖਾਂ ਸਾਹਿਬ ਨੂੰ ਜਦੋਂ ਪਹਿਲੀ ਵਾਰ ਵੇਖਿਆ ਉਹ ਆਪਣੀ ਮਾਤਾ ਦੀ ਗੋਦ ਵਿਚ ਸਨ ਅਤੇ ਅੱਜ ਉਹ ਜਵਾਨ ਹੋ ਕੇ ਪ੍ਰੋਗਰਾਮ ਦੇਣ ਆਏ ਸਨ, ਇਸ ਕਰਕੇ ਇਸ ਨੌਜਵਾਨ ਨੂੰ ਸੁਨਣ ਦੀ ਉਤਸੁਕਤਾ ਸੀ। ਉਹਨਾਂ ਦੀ ਮਾਤਾ ਜੀ ਵੀ ਆਏ ਹੋਏ ਸਨ। ਖਾਂ ਸਾਹਿਬ ਦੇ ਸਤਿਗੁਰਾਂ ਵਲੋਂ ਥਾਪੇ ਗਏ ਸ਼ਾਗਿਰਦ ਡਾਕਟਰ ਵਰਿੰਦਰ ਕੁਮਾਰ ਨੇ ਉਹਨਾਂ ਦੇ ਦਰਸ਼ਨ ਕਰਵਾਏ ਤਾਂ ਇਕ ਜ਼ਮਾਨਾ ਯਾਦ ਆ ਗਿਆ।

ਸ੍ਰੀ ਹਦਾਇਤ ਖਾਂ ਨਾਲ ਤਬਲੇ ਤੇ ਪੰਡਿਤ ਯੋਗੇਸ਼ ਸ਼ਮਸੀ ਬੈਠੇ। ਦੋਵੇਂ ਨੌਜਵਾਨ ਦੋਵੇਂ ਖੂਬਸੂਰਤ ਅਤੇ ਦੋਵੇਂ ਹੀ ਆਪਣੀ ਕਲਾ ਦੇ ਮਾਹਿਰ। ਹਦਾਇਤ ਖਾਂ ਹੋਰਾਂ ਕਿਹਾ ਕਿ ਉਹ ਬਹੁਤ ਉਪਭਾਵਕ Emotional ਹਨ। ਉਹਨਾਂ ਦਾ ਪੰਜਾਬ ਵਿਚ ਪਹਿਲਾ ਪ੍ਰੋਗਰਾਮ ਹੈ ਅਤੇ ਸ੍ਰੀ ਭੈਣੀ ਸਾਹਿਬ ਅਤੇ ਸਤਿਗੁਰੂ ਜੀ ਨਾਲ ਉਹਨਾਂ ਦਾ ਜਜ਼ਬਾਤੀ ਅਤੇ ਅਕੀਦਤ ਵਾਲਾ

ਰਿਸ਼ਤਾ ਹੈ।

ਰਾਗ ਜੋਗ ਕੌਂਸ ਦੀਆਂ ਸੁਰਾਂ ਨੂੰ ਨਿਖਾਰ ਕੇ ਉਹਨਾਂ ਆਲਾਪ ਸ਼ੁਰੂ ਕੀਤਾ। ਸੁਰਾਂ ਦੀ ਸਪਸ਼ਟਤਾ ਅਤੇ ਤੁਣਕਿਆਂ ਦੀ ਮਜ਼ਬੂਤੀ ਦਿਲਾਂ ਨੂੰ ਧੂਹ ਪਾਉਣ ਲੱਗੀ। ਚਲਦੇ ਪ੍ਰੋਗਰਾਮ ਵਿਚ ਹੀ ਸਤਿਗੁਰੂ ਜੀ ਸਟੇਜ ਤੇ ਆਪਣੇ ਆਸਣ ਉਤੇ ਸਸ਼ੋਭਿਤ ਹੋਏ। ਸਤਿਗੁਰੂ ਜੀ ਦਾ ਭਾਵੇਂ ਇਸ਼ਾਰਾ ਸੀ ਕਿ ਪ੍ਰੋਗਰਾਮ ਚਲਦਾ ਹੀ ਰਹੇ ਪਰ ਰੋਕਦਿਆਂ ਰੋਕਦਿਆਂ ਹੀ ਦੋਵੇਂ ਕਲਾਕਾਰ ਸਾਜ਼ ਛੱਡ ਕੇ ਉਠ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਵਾਸਤੇ ਆਸਣ ਕੋਲ ਹਾਜ਼ਰ ਹੋ ਗਏ। ਸਤਿਗੁਰਾਂ ਕੋਲ ਤਾਂ ਅਸੀਸਾਂ ਅਤੇ ਖੁਸ਼ੀਆਂ ਦੇ ਭੰਡਾਰੇ ਸਨ। ਕਲਾਕਾਰਾਂ ਨੇ ਖੁਲ੍ਹੇ ਗੱਫੇ ਪ੍ਰਾਪਤ ਕਰਕੇ ਆਪਣੇ ਧੰਨ ਭਾਗ ਸਮਝਣੇ ਹੀ ਸਨ।

ਪ੍ਰੋਗਰਾਮ ਮੁੜ ਸ਼ੁਰੂ ਹੋਇਆ। ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਾਜ਼ਰੀ ਅਤੇ ਕਲਾ ਦੀ ਪਰਸੰਸਾ ਨੇ ਕਲਾਕਾਰਾਂ ਨੂੰ ਨਵੇਂ ਖੰਭ ਲਾ ਦਿਤੇ ਅਤੇ ਨੌਜਵਾਨ ਕਲਾਕਾਰਾਂ ਨੇ ਅਕਾਸ਼ੀ ਉਡਾਰੀਆਂ ਲਾਈਆਂ।

ਪ੍ਰੋਗਰਾਮ ਸਿਖਰਾਂ ਛੋਹ ਗਿਆ। ਹਰ ਤਰ੍ਹਾਂ ਮੁਕੰਮਲ। ਜੇ ਕੋਈ ਕਸਰ ਸੀ ਤਾਂ ਇਹ ਹੀ ਕਿ ਜੇ ਨਾਲ ਗਾਣੇ ਦਾ ਵੀ ਪ੍ਰੋਗਰਾਮ ਰਖ ਲਿਆ ਜਾਂਦਾ। ਪਰ ਉਹ ਕਸਰ ਵੀ ਪਾਤਰ ਹੋਰਾਂ ਆਪਣਾ ਕਲਾਮ ਗਾ ਕੇ ਪੂਰੀ ਕਰ ਦਿਤੀ... ਵਾਪਸ ਜਲੰਧਰ ਆਉਂਦਿਆਂ ਪਾਤਰ ਦੇ ਬੋਲ ਕੰਨ 'ਚ ਗੂੰਜ ਰਹੇ ਸਨ:

ਰਗਾਂ ਰਾਗ ਹੋਈਆਂ ਲਹੂ ਲਫਜ਼ ਬਣਿਆ।
ਕਵੀ ਦੀ ਤੇ ਕਵਿਤਾ ਦੀ ਇਕ ਜ਼ਾਤ ਹੋਈ
ਸੀ ਚਾਰੇ ਦਿਸ਼ਾ ਰਾਤ ਹੀ ਰਾਤ ਹੋਈ
ਤੇਰਾ ਮੁਖੜਾ ਦਿਸਿਆ ਤਾਂ ਪ੍ਰਭਾਤ ਹੋਈ
ਤੂੰ ਤੱਕਿਆ ਤਾਂ ਰੁੱਖਾਂ ਨੂੰ ਫਲ ਪੈ ਗਏ ਸਨ
ਮੇਰੇ ਤੱਕਦੇ ਤੱਕਦੇ ਕਰਾਮਾਤ ਹੋਈ।

.....

*—ਜਗਦੀਸ਼ ਸਿੰਘ*

## ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਰਦਾਨ

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭਰ ਜਵਾਨੀ ਸਮੇਂ ਪਿੰਡ ਭਗਵਾਂ (ਜ਼ਿਲ੍ਹਾ ਅਮ੍ਰਿਤਸਰ) ਨਿਵਾਸੀ ਸੰਤ ਸੰਤਾ ਸਿਘ ਜੀ ਗੋਤਰ ਸੈਂਹਬੀ (ਸਵ. ਜਥੇਦਾਰ ਸੰਤ ਰਾਏ ਸਿੰਘ ਜੀ ਨਾਮਧਾਰੀ ਦੇ ਦਾਦਾ ਜੀ) ਵੱਲੋਂ ਆਪਣੇ ਨਗਰ ਪਿੰਡ ਭਗਵਾਂ ਵਿਖੇ ਸਾਧ ਸੰਗਤ ਦਾ ਮੇਲਾ ਸਤਿਗੁਰਾਂ ਦੀ ਪਾਵਨ ਹਜ਼ੂਰੀ ਵਿਚ ਕਰਵਾਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਹਜ਼ੂਰੀ ਸਿੱਖ ਸੇਵਕਾਂ ਅਤੇ ਬੇਅੰਤ ਸੰਗਤਾਂ ਸਮੇਤ ਖੁਲ੍ਹੇ ਦਰਸ਼ਨ ਦਿਦਾਰੇ ਬਖਸ਼ੇ। ਸਾਰੇ ਪ੍ਰਵਾਰ ਅਤੇ ਨਗਰ ਵਾਸੀਆਂ ਨੂੰ ਲੱਖ-ਲੱਖ ਖੁਸ਼ੀਆਂ ਬਖਸ਼ੀਆਂ। ਸ੍ਰੀ ਸਤਿਗੁਰੂ ਜੀ ਸੰਤ ਸੰਤਾਂ ਸਿੰਘ ਜੀ ਦੀ ਅਰਜ ਬੇਨਤੀ ਪ੍ਰਵਾਨ ਕਰਦਿਆਂ ਉਨ੍ਹਾਂ ਦੇ ਘਰ ਆਏ। ਸੰਤ ਰਾਏ ਸਿੰਘ ਜੀ ਦੀ ਦਾਦੀ ਨਿਹਾਲ ਕੌਰ ਜੀ ਨੇ ਇਕ ਦੁੱਧ ਦਾ ਛੰਨਾ ਸਣੇ ਮਿਲਾਈ, ਮਿੱਠਾ ਪਾ ਭਰ ਲਿਆ ਕੇ ਸ੍ਰੀ ਸਤਿਗੁਰੂ ਜੀ ਦੇ ਪਾਵਨ ਕਰ ਕਮਲਾਂ ਤੇ ਰੱਖਿਆ। ਸ੍ਰੀ ਸਤਿਗੁਰੂ ਜੀ ਨੇ ਦੋ, ਚਾਰ ਘੁਟਾਂ ਹੀ ਭਰੀਆਂ ਸਨ ਕਿ ਮਾਤਾ ਨਿਹਾਲ ਕੌਰ ਜੀ ਗੱਲ ਵਿਚ ਪੱਲਾ ਪਾ ਕੇ ਸੱਚੇ ਪਾਤਸ਼ਾਹਰ ਜੀ ਸਾਹਮਣੇ ਨਿਮਰਤਾ ਸਹਿਤ ਆਣ ਖੜੇ ਹੋਏ। ਸ੍ਰੀ ਸਤਿਗੁਰੂ ਜੀ ਮੁਸਕਰਾਏ ਤੇ ਬਚਨ ਕੀਤਾ, ਮਾਤਾ ਜੀ ਦੁੱਧ ਪਿਆ ਕੇ ਮੰਗ ਮੰਗਣ ਲੱਗੀ ਹੈ ? ਅੱਗੋ ਮਾਤਾ ਜੀ ਕਿਹਾ, ਹਾਂ ਗ੍ਰੀਬ ਨਿਵਾਜ ਜੀਓ। ਸ੍ਰੀ ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਕੀ ਗੱਲ ਹੈ ? ਦੋਨੋਂ ਹਥ ਜੋੜ ਮਾਤਾ ਜੀ ਅਰਜੋਈ ਕੀਤੀ ਕਿ ਮੇਰਾ ਪੋਤਰਾ ਰਾਏ ਸਿੰਘ ਹੁਣ ਬਾਹਰੋਂ ਖੇਲਦਾ ਆਇਆ ਹੈ, ਇਹਨਾਂ ਦੀ ਪ੍ਰਵਾਰਿਕ ਖਿਨੀ ਹੈ ਕਿ ੬ ਮਹੀਨਿਆਂ ਦੇ ਪੁੱਤਰ ਨੂੰ ਛੱਡ ਕੇ ਪਿਤਾ ਚੜਾਈ ਕਰ ਜਾਦਾ ਹੈ। ਘਰ ਪ੍ਰਵਾਰ ਵਿਚੋਂ ਇਕ ਨਾ ਇਕ ਨਾਲ ਤੇ ਇਹ ਭਾਣਾ ਜ਼ਰੂਰ ਵਰਤਦਾ ਹੈ।

ਸੰਤ ਸੰਤਾ ਸਿੰਘ ਜੀ ਇਹਨਾਂ ਦੇ ਬਾਬੇ ਹਨ। ਰਾਏ ਸਿੰਘ ਤੇ ਪਿਆਰਾ ਸਿੰਘ ਭਰਾ ਹਨ ਤੇ ਪਿਤਾ ਇਹਨਾਂ ਦੇ ਚੜ੍ਹਾਈ ਕਰ ਗਏ ਹਨ। ਹਜ਼ੂਰ ਸੱਚੇ ਪਾਤਸ਼ਾਹ ਜੀਓ, ਆਪ ਜੀ ਕ੍ਰਿਪਾ ਕਰੋ ਦੀਨ ਬੰਧੂ ਇਹ ਭਾਣਾ ਅਗੋਂ ਤੋਂ ਪ੍ਰਵਾਰ ਵਿਚ ਨਾ ਵਰਤੇ। ਇਹ ਪੋਤਰੇ ਰਾਏ ਸਿੰਘ ਪਿਆਰਾ ਸਿੰਘ, ਆਪਣਾ ਬਾਗ ਪ੍ਰਵਾਰ ਆਪਣੀ ਅੱਖੀਂ ਹਰਾ ਭਰਾ ਵੇਖਣ। ਅੱਗੋ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਬਖਸ਼ਿਸ਼ ਭਰਿਆ ਬਚਨ ਕੀਤਾ, "ਮਾਤਾ ਜੀ ਅੱਗੋਂ ਤੋਂ ਐਸਾ ਨਹੀਂ ਹੋਵੇਗਾ। ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਪਾਰ ਕ੍ਰਿਪਾ ਬਖਸ਼ਿਸ਼ ਕਰਨਗੇ। ਤੁਸੀਂ ਭਜਨ ਕਰ ਬਖਸ਼ਿਸ਼ ਮੰਗਿਆ ਕਰੋ।"

ਖੁਸ਼ੀਆਂ ਦੇ ਦਾਤੇ, ਗ੍ਰੀਬ ਨਿਵਾਜ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਬਚਨ ਪੂਰੇ ਅੱਟਲ ਹੋਏ ਹਨ। ਸੰਤ ਰਾਏ ਸਿੰਘ ਜੀ ਦੇ ਤਿੰਨ ਪੁਤਰੀਆਂ ਤੇ ਇਕਲੌਤੇ ਪੁੱਤਰ ਜਥੇਦਾਰ ਦਰਸ਼ਨ ਸਿੰਘ ਜੀ ਦੇ ਘਰ ਦੋ ਪੁੱਤਰ ਹਨ, ਤੇ ਅੱਗੇ ਉਹਨਾਂ ਦੇ ਘਰ ਵੀ ਪੁਤਰ ਹਨ। ਸੰਤ ਰਾਏ ਸਿੰਘ ਜੀ ਦੇ ਪੜਪੋਤੇ ਵੀ ਹਨ। ਸੰਤ ਪਿਆਰਾ ਸਿੰਘ ਜੀ ਖੋਥੜਾਂ ਰਹਿੰਦੇ ਹਨ। ਉਹਨਾਂ ਦੇ ਘਰ ਤਿੰਨ ਪੁੱਤਰ ਹਨ ਤੇ ਇਕ ਸੁਪੁੱਤਰੀ ਹੈ। ਪੁੱਤਰਾਂ ਦੇ ਘਰ ਵੀ ਅਗੋਂ ਪੋਤੇ ਹਨ। ਸੰਤ ਪਿਆਰਾ ਸਿੰਘ ਜੀ ਵੀ ੯੦ ਸਾਲਾਂ ਦੀ ਉਮਰ ਦੇ, ਪੋਤਰਿਆਂ ਪੜੋਤਰਿਆਂ ਵਾਲੇ ਹਨ। ਜਥੇਦਾਰ ਸੰਤ ਰਾਏ ਸਿੰਘ ਜੀ ੧੦੨ ਸਾਲਾ ਗੁਰਸਿੱਖੀ ਜੀਵਨ ਭੋਗ ਕੇ ੩੦ ਸਤੰਬਰ ੨੦੦੪ ਦਿਨ ਵੀਰਵਾਰ ੧੨-੧੫ ਦੁਪਹਿਰੇ ਗੁਰਪੁਰੀ ਸੁਧਾਰੇ ਸਨ।

*—ਵਾਸਦੇਵ ਸਿੰਘ ਡੰਮਰਾ, ਯੂ.ਕੇ.*

## ਕੂਕਾ ਲਹਿਰ ਅਤੇ ਕਾਮਾਗਾਟਾ ਮਾਰੂ ਦੀ ਮਾਣਤਾ ਬਾਰੇ

*ਕੂਕਾ ਲਹਿਰ ਅਤੇ ਕਾਮਾਗਾਟਾ ਮਾਰੂ ਜਹਾਜ਼ ਦੇ ਸੰਗਰਾਮੀਆਂ ਨੂੰ ਆਜ਼ਾਦੀ ਸੰਗਰਾਮੀਏ ਮਨਣ ਬਾਰੇ ਕੇਸ ਅਤੇ ਅੰਦੋਲਨ ਬਾਬਤ ਅਸੀਂ ਕਈ ਲੇਖ ਲਿਖੇ ਅਤੇ ਖ਼ਬਰਾਂ ਛਾਪੀਆਂ ਹਨ। ਇਵੇਂ ਸਮੁੱਚੀ ਪੰਜਾਬ ਦੀ ਪ੍ਰੈਸ ਨੇ ਵੀ ਇਸ ਬਾਰੇ ਸਾਰਥਕ ਹਮਾਇਤ ਕੀਤੀ ਹੈ। ਅਸੀਂ ਇਕ ਮੁਖ ਲੇਖ ਵਿਚ 'ਮੋਰਚਾ ਫਤਹਿ' ਸਿਰਲੇਖ ਹੇਠ ਵੀ ਇਸ ਮਾਮਲੇ ਨੂੰ ਜ਼ੋਰਦਾਰ ਢੰਗ ਨਾਲ ਉਠਾਉਣ ਵਾਸਤੇ ਸ. ਮਲਵਿੰਦਰਜੀਤ ਸਿੰਘ ਵੜੈਚ ਐਡਵੋਕੇਟ ਪੰਜਾਬ ਅਤੇ ਹਰਿਆਣਾ ਹਾਈਕਰੋਟ ਹੋਰਾਂ ਦੇ ਜਤਨਾਂ ਦੀ ਸ਼ਲਾਘਾ ਕੀਤੀ ਸੀ। ਇਸੇ ਵਿਸ਼ੇ ਤੇ ਅਸੀਂ ਕੁੱਝ ਅਖ਼ਬਾਰੀ ਖ਼ਬਰਾਂ ਦੀਆਂ ਕਾਤਰਾਂ ਵੀ ਛਾਪ ਰਹੇ ਹਾਂ ਤਾਂ ਜੋ ਸਥਿਤੀ ਨੂੰ ਸਮਝ ਵਿੱਚ ਸਹਾਇਤਾ ਮਿਲੇ।*

*—ਸੰਪਾਦਕ*

## ਸਰਕਾਰ ਨੇ ਕਾਮਾਗਾਟਾ ਮਾਰੂ ਦੇ ਜੁਝਾਰੂਆਂ ਨੂੰ ਵੀ ਦੇਸ਼ ਭਗਤ ਤਸਲੀਮ ਕੀਤਾ

ਚੰਡੀਗੜ੍ਹ— ੧੮ ਮਾਰਚ (ਟ੍ਰਿਬਿਊਨ ਨਿਊਜ਼ ਸਰਵਿਸ) ਭਾਰਤ ਸਰਕਾਰ ਕਾਮਾਗਾਟਾ ਮਾਰੂ ਦੇ ਜੁਝਾਰੂਆਂ ਨੂੰ ਆਜ਼ਾਦੀ ਦੇ ਸੰਘਰਸ਼ ਦਾ ਹਿੱਸਾ ਮੰਨਣ ਲਈ ਸਹਿਮਤ ਹੋ ਗਈ ਹੈ। ਗੌਰ ਤਲਬ ਹੈ ਕਿ ਐਡਵੋਕੇਟ ਮਲਵਿੰਦਰਜੀਤ ਸਿੰਘ ਵੜੈਚ ਨੇ ਇਸ ਸੰਬਧੀ ਪਟੀਸ਼ਨ ਦਾਇਰ ਕਰਵਾਈ ਸੀ। ਉਨ੍ਹਾਂ ਵੱਲੋਂ ਪਾਈ ਇਕ ਹੋਰ ਪਟੀਸ਼ਨ ਪਿਛੋਂ ਸਰਕਾਰ ਨੇ ਕੂਕਾ ਲਹਿਰ ਨੂੰ ਆਜ਼ਾਦੀ ਦੇ ਸੰਘਰਸ਼ ਦਾ ਹਿੱਸਾ ਮੰਨ ਲਿਆ ਸੀ। ਭਾਰਤ ਸਰਕਾਰ ਨੇ ਪਹਿਲਾਂ ਕਾਮਾਗਾਟਾ ਮਾਰੂ ਦੇ ਜੁਝਾਰੂਆਂ ਨੂੰ ਦੇਸ਼ ਭਗਤ ਮੰਨਣ ਤੋਂ ਨਾਂਹ ਕਰ ਦਿੱਤੀ ਸੀ। ਸਰਕਾਰ ਨੇ ਕਹਿ ਦਿੱਤਾ ਸੀ ਕਿ ਕਾਮਾਗਾਟਾ ਮਾਰੂ ਦਾ ਆਜ਼ਾਦੀ ਅੰਦੋਲਨ ਨਾਲ ਕੋਈ ਸਬੰਧ ਹੀ ਨਹੀਂ ਸੀ। ਇਸ 'ਤੇ ਐਡਵੋਕੇਟ ਸ੍ਰੀ ਵੜੈਚ ਨੇ ਜਵਾਬੀ ਹਲਫੀਆ ਬਿਆਨ ਦਿੱਤਾ। ਇਸ ਦੇ ਜਵਾਬ ਵਿਚ ਹੁਣ ਭਾਰਤ ਸਰਕਾਰ ਨੇ ਇਨ੍ਹਾਂ ਨੂੰ ਦੇਸ਼ ਭਗਤ ਮੰਨ ਲਿਆ ਹੈ ਪਰ ਇਨ੍ਹਾਂ ਦੇਸ਼ ਭਗਤਾਂ ਦੇ ਵਾਰਸਾਂ ਨੂੰ ਆਰਥਿਕ ਇਮਦਾਦ ਵਾਲੀ ਸਕੀਮ ਵਿਚ ਰੱਖਣ ਤੋਂ ਅਜੇ ਵੀ ਨਾਂਹ ਕਰ ਦਿੱਤੀ ਹੈ।

ਇਹ ਕੇਸ ਹੁਣ ਚੀਫ ਜਸਟਿਸ ਡੀ.ਕੇ. ਜੈਨ ਅਤੇ ਜਸਟਿਸ ਹੇਮੰਤ ਗੁਪਤਾ ਕੋਲ ਹੈ ਅਤੇ ਪਟੀਸ਼ਨਰ ਨੇ ਦੂਜਾ ਨੁਕਤਾ ਮੰਨਵਾਉਣ ਲਈ ਫਿਰ ਹਲਫੀਆ ਬਿਆਨ ਦਾਇਰ ਕਰ ਦਿੱਤਾ ਹੈ। ਉਨ੍ਹਾਂ ਸਬੂਤਾਂ ਸਹਿਤ ਦੱਸਿਆ ਕਿ ਇਨ੍ਹਾਂ ਜੁਝਾਰੂਆਂ ਨੇ ਆਜ਼ਾਦੀ ਦੇ ਸੰਘਰਸ਼ ਵਿਚ ਅਜਿਹਾ ਹਿੱਸਾ ਪਾਇਆ ਹੈ ਕਿ ਇਸ ਲਈ ਇਨ੍ਹਾਂ ਦੇ ਵਾਰਸਾਂ ਨੂੰ ਬਣਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ।

*ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ ੧੯ ਮਾਰਚ, ੨੦੦੫*

## ਕੂਕਾ ਲਹਿਰ ਦੀ ਮਾਣਤਾ ਸੁਣਵਾਈ ਜਾਰੀ

ਚੰਡੀਗੜ੍ਹ— ੧੪ ਮਾਰਚ (ਟ੍ਰਿਬਿਊਨ ਨਿਊਜ਼ ਸਰਵਿਸ) ਭਾਰਤ ਸਰਕਾਰ ਨੇ ਕੂਕਾ ਅੰਦੋਲਨ ਨੂੰ ਆਖਰਕਾਰ ਆਜ਼ਾਦੀ ਦੇ ਸੰਘਰਸ਼ ਦਾ ਹਿੱਸਾ ਸਵੀਕਾਰ ਕਰ ਲਿਆ ਹੈ। ਕੂਕਾ ਅੰਦੋਲਨ ਬਾਰੇ ਭਾਰਤ ਸਰਕਾਰ ਨੇ ਸੋਧਿਆ ਹਲਫਨਾਮਾ ਹਾਈ ਕੋਰਟ ਵਿੱਚ ਦਾਇਰ ਕੀਤਾ ਹੈ। ਕੂਕਾ ਅੰਦੋਲਨ ਨੂੰ ੧੯੮੦ ਵਾਲੀ ਸੁਤੰਤਰਤਾ ਸੈਨਿਕ ਪੈਨਸ਼ਨ ਸਕੀਮ ਤਹਿਤ ਪੈਨਸ਼ਨ ਲਈ ਯੋਗ ਅੰਦੋਲਨਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਬਾਰੇ ਜਨ ਹਿਤ ਪਟੀਸ਼ਨ ਐਡਵੋਕੇਟ ਮਲਵਿੰਦਰਜੀਤ ਸਿੰਘ ਵੜੈਚ ਦੇ ਦਾਖਲ ਕਰਵਾਈ ਸੀ। ਇਹ ਕੇਸ ਹੁਣ ਹਾਈ ਕੋਰਟ ਦੇ ਚੀਫ ਜਸਟਿਸ ਡੀ. ਕੇ. ਜੈਨ ਅਤੇ ਜਸਟਿਸ ਐਚ.ਐਸ. ਬੇਦੀ ਦੇ ਬੈਂਚ 'ਤੇ ਆਧਾਰਤ ਹੈ।

ਗੌਰਤਲਬ ਹੈ ਕਿ ਭਾਰਤ ਸਰਕਾਰ ਨੇ ਪਹਿਲਾਂ ਦੋ ਇਤਰਾਜ਼ ਲਾ ਕੇ ਮੰਗ ਰੱਦ ਕਰ ਦਿੱਤੀ ਸੀ। ਪਹਿਲਾ ਇਹ ਕਿ ਕੂਕਾ ਅੰਦੋਲਨ ਨਿਰੋਲ ਧਾਰਮਿਕ ਸੀ ਅਤੇ ਦੂਜਾ ਇਹ ਕਿ ਕੂਕਾ ਸ਼ਹੀਦਾਂ ਦੇ ਵਾਰਸਾਂ ਵਿੱਚੋਂ ਕੋਈ ਜ਼ਿੰਦਾ ਨਹੀਂ, ਜਿਨ੍ਹਾਂ ਨੂੰ ਪੈਨਸ਼ਨ ਲਾਈ ਜਾਵੇ। ਇਸਦੇ ਜਵਾਬ ਵਿੱਚ ਪਟੀਸ਼ਨਰ ਵੜੈਚ ਨੇ ਸਬੂਤਾਂ ਸਹਿਤ ਹਲਫੀਆ ਬਿਆਨ ਦਾਇਰ ਕੀਤਾ ਜਿਸ ਵਿੱਚ ਦਰਜ ਸੀ ਕਿ ਕੂਕਾ ਅੰਦਰੋਲਨ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਨਾਲ ਹੀ ਕਿਹਾ ਕਿ ਸਰਕਾਰ ਇਨ੍ਹਾਂ ਸ਼ਹੀਦਾਂ ਦੇ ਕਾਨੂੰਨੀ ਵਾਰਸਾਂ ਨੂੰ ਤਾਂ ਵਿੱਤੀ ਇਮਦਾਦ ਤੋਂ ਨਾਂਹ ਕਰ ਰਹੀ ਹੈ ਪਰ ੧੭-੧੮ ਜਨਵਰੀ ੧੮੭੨ ਨੂੰ ਕੂਕਿਆਂ ਨੂੰ ਸ਼ਹੀਦ ਕਰਨ ਲਈ ਤੋਪਾਂ ਮੁਹੱਈਆ ਕਰਵਾਉਣ ਵਾਲੇ ਨਾਭਾ, ਪਟਿਆਲਾ, ਜੀਂਦ ਅਤੇ ਮਾਲੇਰਕੋਟਲਾ ਦੇ ਮਹਾਰਾਜਿਆਂ ਨੂੰ ਸਹੂਲਤਾਂ ਦਿੱਤੀਆਂ ਹੋਈਆਂ ਹਨ। ਉਨ੍ਹਾਂ ਮਹਾਰਾਜਿਆਂ ਦੀਆਂ ਜ਼ਮੀਨਾਂ ਤੇ ਜਗੀਰ ਹੁਣ ਇਨ੍ਹਾਂ ਦੇ ਵਾਰਸਾਂ ਕੋਲ ਹਨ।

ਇਸ 'ਤੇ ਹੁਣ ਭਾਰਤ ਸਰਕਾਰ ਨੇ ਸੋਧਿਆ ਹੋਇਆ ਹਲਫੀਆ ਬਿਆਨ ਅਦਾਲਤ ਵਿਚ ਪੇਸ਼ ਕੀਤਾ ਹੈ। ਇਸ ਨੇ ਮੰਨ ਲਿਆ ਹੈ ਕਿ ਕੂਕਾ ਅੰਦਲੋਨ ਆਜ਼ਾਦੀ ਦੇ ਸੰਘਰਸ਼ ਦਾ ਹਿੱਸਾ ਸੀ ਪਰ ਦੂਜੇ ਇਤਰਾਜ਼ ਬਾਰੇ ਸਰਕਾਰ ਨੇ ਆਪਣੇ ਰਵੱਈਏ ਵਿੱਚ ਕੋਈ ਤਬਦੀਲੀ ਨਹੀਂ ਕੀਤੀ। ਹੁਣ ਪਟੀਸ਼ਨਰ ਨੇ ਇਸ ਇਤਰਾਜ਼ ਦੀ ਕਾਟ ਲਈ ਇਕ ਹੋਰ ਹਲਫਨਾਮਾ ਦਾਇਰ ਕਰਨ ਦੀ ਆਗਿਆ ਮੰਗੀ ਹੈ। ਇਸ ਕੇਸ ਦੀ ਸੁਣਵਾਈ ਹੁਣ ੨੬ ਜੁਲਾਈ ਨੂੰ ਹੋਵੇਗੀ।

*ਪੰਜਾਬੀ ਟ੍ਰਿਬਿਊਨ ੧੫ ਮਾਰਚ ੨੦੦੫*

## ਫਰੀਡਮ ਫਾਈਟਰਜ਼ ਪੈਨਸ਼ਨ ਸਕੀਮ ਨੂੰ ਚੁਣੌਤੀ

**ਚੰਡੀਗੜ੍ਹ**— ੧੪ ਅਪ੍ਰੈਲ (ਟ੍ਰਿਬਿਊਨ ਨਿਊਜ਼ ਸਰਵਿਸ) ਫਰੀਡਮ ਫਾਈਟਰਜ਼ ਪੈਨਸ਼ਨ ਸਕੀਮ ਦੀ ਪਾਤਰਤਾ ਧਾਰਾ ਨੂੰ ਹਾਈ ਕੋਰਟ ਵਿਚ ਚੁਣੌਤੀ ਦਿੱਤੀ ਹੈ। ਐਡਵੋਕੇਟ ਮਲਵਿੰਦਰਜੀਤ ਸਿੰਘ ਵੜੈਚ ਨੇ ਦਰਜ ਕਰਵਾਈ ਜਨ ਹਿਤ ਪਟੀਸ਼ਨ ਵਿਚ ਕਿਹਾ ਹੈ ਕਿ ਸਕੀਮ ਸਿਰਫ ਮਾਪਿਆਂ, ਵਿਧਵਾਵਾਂ ਅਤੇ ਅਣ-ਵਿਆਹੁਤਾ ਲੜਕੀਆਂ ਤੱਕ ਸੀਮਤ ਹੈ। ਉਨ੍ਹਾਂ ਇਸ ਸਕੀਮ ਨੂੰ ਨਾਕਾਫੀ, ਆਪਹੁਦਰੀ, ਵਿਤਕਰੇ ਵਾਲੀ ਅਤੇ ਸੰਵਿਧਾਨ ਦੀ ਧਾਰਾ ੧੪ ਦੀ ਉਲੰਘਣਾ ਕਰਨ ਵਾਲੀ ਆਖਿਆ ਹੈ। ਉਨ੍ਹਾਂ ਮੁਤਾਬਕ ਇਸ ਸਕੀਮ ਨਾਲ ਸੁਪਰੀਮ ਕੋਰਟ ਵਿਚ ਚੱਲਿਆ ਮੁਕੰਦ ਲਾਲ ਭੰਡਾਰੀ ਕੇਸ ਵੀ ਅੱਖੋਂ-ਪਰੋਖੇ ਹੋਇਆ ਹੈ। ਗੌਰਤਲਬ ਹੈ ਕਿ ਇਹ ਸਕੀਮ ਆਜ਼ਾਦੀ ਤੋਂ ੩੩ ਵਰ੍ਹੇ ਬਾਅਦ ਸ਼ੁਰੂ ਕੀਤੀ ਗਈ ਸੀ ਜਿਸ ਕਰਕੇ ਸ਼ਹੀਦਾਂ ਦੇ ਬਹੁਤੇ ਵਾਰਸ ਇਸ ਦੇ ਘੇਰੇ ਵਿਚੋਂ ਬਾਹਰ ਰਹਿ ਗਏ। ਜਦੋਂ ਇਹ ਸਕੀਮ ੧੯੮੦ ਵਿਚ ਸ਼ੁਰੂ ਕੀਤੀ ਗਈ ਸੀ। ਉਦੋਂ ਇਸ ਦੇ ਘੇਰੇ ਵਿਚ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਵਰਗੇ ਸ਼ਹੀਦਾਂ ਦੇ ਵਰਸ ਆਏ ਹੀ ਨਹੀਂ ਸਨ।

ਇਸ ਕੇਸ ਦੀ ਸੁਣਵਾਈ ਜਸਟਿਸ ਐਚ. ਐਚ. ਬੇਦੀ ਅਤੇ ਜਸਟਿਸ ਵਿਨੋ ਮਿੱਤਲ ਦਾ ਬੈਂਚ ਕਰੇਗਾ। ਇਹ ਕੇਸ ਇਕ ਸਾਲ ਦੇ ਵਿਚ-ਵਿਚ ਨਿਪਟਾਇਆ ਜਾਵੇਗਾ। ਪਟੀਸ਼ਨ ਵਿਚ ਇਹ ਵੀ ਦੱਸਿਆ ਹੈ ਕਿ ਜਿਹੜੇ ਲੋਕਾਂ ਨੇ ਦੇਸ਼ ਦੀ ਪਿੱਠ ਵਿਚ ਛੁਰਾ ਮਾਰਿਆ, ਸਹੂਲਤਾਂ ਮਾਣ ਰਹੇ ਹਨ। ਇਸ ਸਬੰਧੀ ਪੈਪਸੂ ਹਾਈ ਕੋਰਟ ਦੇ ਫੈਸਲੇ ਦਾ ਉਹ ਹਵਾਲਾ ਦਿੱਤਾ ਗਿਆ ਹੈ ਜਿਸ ਵਿਚ ਸਿੱਖ ਜੰਗਾਂ ਅਤੇ ੧੮੫੭ ਦੇ ਗਦਰ ਦੌਰਾਨ ਬ੍ਰਿਟਿਸ਼ ਸ਼ਾਸਕਾਂ ਨੂੰ ਹਮਾਇਤ ਦੇਣ ਵਾਲੇ ਪਟਿਆਲਾ ਦੇ ਸ਼ਾਸਕਾਂ ਨੂੰ ਜਗੀਰ ਦਿੱਤੀ ਗਈ ਸੀ।

*ਪੰਜਾਬੀ ਟ੍ਰਿਬਿਊਨ ੧੫ ਅਪ੍ਰੈਲ ੨੦੦੫*

## ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਦਾ ਸਾਲਾਨਾ ਸਮਾਗਮ

ਪੰਜਾਬੀ ਸਾਹਿਤ ਸਭ ਫ਼ਰੀਦਕੋਟ ਦਾ ਸਾਲਾਨਾ ਸਮਾਗਮ ਮਹਾਤਮਾ ਗਾਂਧੀ ਸੀਨ. ਸੈਕੰ ਸਕੂਲ ਫ਼ਰੀਦਕੋਟ ਵਿਖੇ ਹੋਇਆ ਜਿਸ ਵਿਚ ਲੱਗਪਗ ੨੦੦ ਲੇਖਾਂ ਤੇ ਲੋਕਾਂ ਨੇ ਭਾਗ ਲਿਆ। ਸਮਾਗਮ ਦੀ ਪ੍ਰਧਾਨਗੀ ਡਾ. ਤੇਜਵੰਤ ਮਾਨ ਨੇ ਕੀਤੀ। ਇਸ ਮੌਕੇ 'ਤੇ ਪ੍ਰਸਿੱਧ ਲੇਖਕ ਪ੍ਰੀਤਮ ਬਰਾੜ ਲੰਡੇ ਨੂੰ ਡਾ. ਲਾਲ ਸਿੰਘ ਗਿੱਲ ਪੁਰਸਕਾਰ ੨੦੦੪; ਡਾ. ਸੁਰਜੀਤ ਬਰਾੜ ਨੂੰ ਬਿਸਮਿਲ ਫ਼ਰੀਦਕੋਟੀ ਐਵਾਰਡ ੨੦੦੪; ਦੇਵਿੰਦਰ ਸੰਧੂ ਨੂੰ ਸ਼ਹੀਦ ਮਨੋਹਰ ਲਾਲ ਮੋਗਾ ਪੁਰਸਕਾਰ ੨੦੦੪ ਅਤੇ ਹਰਚੰਦ ਸਿੰਘ ਸੇਖੋ ਨੂੰ ਗਿ. ਸੁਖਚੈਨ ਸਿੰਘ ਵਿਚਾਰਾ ਪੁਰਸਕਾਰ ੨੦੦੪ ਨਾਲ ਸਨਮਾਨਿਤ ਕੀਤਾ ਗਿਆ। ਨਵਰਾਹੀ ਨੇ ਸਨਮਾਨਾਂ ਦੇ ਪਿਛੋਕੜ ਬਾਰੇ ਚਾਨਣਾ ਪਾਇਆ। ਇਕਬਾਲ ਘਾਰੂ ਦੀ ਕਾਵਿ ਪੁਸਤਕ 'ਭਾਰਤ ਬਚਾਓ' ਅਤੇ ਅਮਿਤ ਕੁਮਾਰ ਲਾਡੀ ਦੀ ਪੁਸਤਕ 'ਕੰਪਿਊਟਰ ਗਾਈਡ' ਰਲੀਜ਼ ਕੀਤੀਆਂ ਗਈਆਂ। ਸਟੇਜ ਸਕੱਤਰ ਦੇ ਫ਼ਰਜ਼ ਗੁਰਾਂ ਦਿੱਤਾ ਸੰਧੂ ਅਤੇ ਲਾਲ ਸਿੰਘ ਕਲਸੀ ਨੇ ਨਿਭਾਏ। ਪ੍ਰਿ. ਸੇਵਾ ਸਿੰਘ ਚਾਵਲਾ ਨੇ ਸਭ ਦਾ ਸਵਾਗਤ ਕੀਤਾ। ਇਸ ਮੌਕੇ 'ਤੇ ਹੋਏ ਵਿਸ਼ਾਲ ਕਵੀ ਦਰਬਾਰ ਵਿੱਚ ਤਕਰੀਬਨ ੪੦ ਕਵੀਆਂ ਨੇ ਭਾਗ ਲਿਆ ਜਿਨ੍ਹਾਂ ਵਿਚ ਮੁਹਿੰਦਰ ਸਾਥੀ ਬਾਬੂ ਸਿੰਘ ਚੌਹਾਨ ਡਾ. ਸਰਦੂਲ ਸਿੰਘ ਦਰਦ, ਪ੍ਰਿੰ. ਹਰਚਰਨ ਸਿੰਘ ਗਿੱਲ, ਨਰਿੰਦਰ ਸ਼ਰਮਾ, ਮਨਜੀਤ ਪੁਰੀ, ਬੀਬੀ ਨਰਿੰਦਰ ਭੱਲਾ, ਸੁਖਜੀਤ ਕੌਰ ਘੱਲ ਕਲਾਂ, ਅਸ਼ਕਪ੍ਰੀਤ, ਡਾ. ਸਰਦੂਲ ਸਿੰਘ ਦਰਦ, ਸਾਕੀ ਫ਼ਰੀਦਕੋਟੀ, ਡਾ. ਕੇਵਲ ਅਰੋੜਾ, ਬਲਦੇਵ ਬੰਬੀਹਾ, ਗੁਰਦਾਸਰੀਣ ਕੋਟਕਪੂਰਵੀ, ਬਨਾਰਸੀ ਦਾਸ ਸ਼ਾਸਤਰੀ, ਰਣਜੀਤ ਸਿੰਘ ਕੰਵਲ, ਸੁੰਦਰਪਾਲ ਪ੍ਰੇਮੀ, ਗੁਰਚਰਨ ਸਿੰਘ ਗਿੱਲ, ਦੇਵਿੰਦਰ ਸੰਧੂ, ਦਿਆਲ ਸਿੰਘ ਪਿਆਸਾ, ਨੰਬਰਦਾਰ ਸੂਬਾ ਸਿੰਘ ਸ਼ਾਮਿਲ ਸਨ।

—ਨਵਰਾਹੀ ਘੁਗਿਆਣਵੀ

## ਲੁਧਿਆਣਾ ਵਿਚ ਸ਼ਹੀਦੀ ਪੁਰਬ ਨੂੰ ਸਮਰਪਿਤ ਕਵੀ ਦਰਬਾਰ ਹੋਇਆ

ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ਮਾਤਾ ਗੁਜਰੀ ਜੀ, ਵੱਡੇ ਸਾਹਿਬਜ਼ਾਦਿਆਂ ਦੇ ੩੦੦ ਸਾਲਾ ਸ਼ਹੀਦੀ ਪੁਰਬ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਗੁਰੂ ਕਲਗੀਧਰ ਸਿੰਘ ਸਭਾ ਲੁਧਿਆਣਾ ਵਿਖੇ ਸ਼ਰਧਾ ਅਤੇ ਸਤਿਕਾਰ ਸਹਿਤ ਮਹਾਨ ਕਵੀ ਦਰਬਾਰ ਕਰਵਾਇਆ ਗਿਆ, ਜਿਸ ਵਿਚ ਕ੍ਰਮਵਾਰ ਉਘੇ ਪੰਥਕ ਕਵੀਆਂ ਸਰਵ ਸ੍ਰੀ ਗੁਰਦੇਵ ਸਿੰਘ ਕੋਇਲ, ਬਖਸ਼ੀਸ਼ ਸਿੰਘ ਬਖਸ਼ੀਸ਼, ਗੁਰਨਾਮ ਸਿੰਘ ਕੋਮਲ, ਤਰਲੋਕ ਸਿੰਘ ਦੀਵਾਨਾ, ਦਰਸ਼ਨ ਸਿੰਘ ਰਾਏ, ਕਿਰਪਾਲ ਸਿੰਘ ਕਾਲੜਾ, ਅਮਰਜੀਤ ਕੌਰ ਨੂਰੀ, ਅਮੀਰ ਸਿੰਘ ਰਾਣਾ, ਜੋਗਿੰਦਰ ਸਿੰਘ ਕੰਗ, ਗੁਰਚਰਨ ਸਿੰਘ ਸੇਕ, ਚਰਨਜੀਤ ਸਿੰਘ ਦੋਬੀ, ਰਾਜਿੰਦਰ ਕੁਮਾਰ ਸ਼ਰਮਾ, ਹਰਬੰਸ ਸਿੰਘ ਹੀਰਾ, ਕੰਵਰਜੀਤ ਸਿੰਘ ਵਾਲੀਆ, ਹਰਜੀਤ ਸਿੰਘ ਭੰਵਰਾ ਅਤੇ ਗੁਰਨਾਮ ਸਿੰਘ ਨਿਮਾਣਾ ਨੇ ਭਾਗ ਲਿਆ। ਇਸ ਕਵੀ ਦਰਬਾਰ ਸਮੇਂ ਸ੍ਰ: ਕੰਵਰਜੀਤ ਸਿੰਘ ਵਾਲੀਆ ਅਤੇ ਉਨ੍ਹਾਂ ਦੇ ਪਰਿਵਾਰ ਵੱਲੋਂ ਬੀਬੀ ਅਮਰਜੀਤ ਕੌਰ ਨੂਰੀ ਨੂੰ ਸ਼ਾਲ, ਮੋਮੈਂਟੋ, ਸਨਮਾਨ ਪੱਤਰ, ਡਾਇਰੀ, ਕਲਮ, ਅਤੇ ੩੧੦੦ ਰੁਪਏ ਨਕਦ ਦੇ ਕੇ ਪਹਿਲੇ ਜਗਜੀਤ ਕੌਰ ਵਾਲੀਆ ਯਾਦਗਾਰੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਬਾਕੀ ਕਵੀਆਂ ਨੂੰ ਵੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਰੋਪਾਓ ਅਤੇ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ।

## ਜੱਸਾ ਸਿੰਘ ਰਾਮਗੜ੍ਹੀਆ ਦੀ ਯਾਦ ਵਿਚ ਸ਼ਾਨਦਾਰ ਕਵੀ ਦਰਬਾਰ

ਜਲੰਧਰ— ਰਾਮਗੜ੍ਹੀਆ ਵਿਰਾਸਤ ਜਲੰਰ ਦੇ ਚੇਅਰਮੈਨ ਚੀਫ ਇੰਜੀਨੀਅਰ ਕ੍ਰਿਸ਼ਨ ਸਿੰਘ ਬਾਹੜਾ ਦੀ ਪ੍ਰੇਰਣਾ ਨਾਲ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਯਾਦ ਵਿਚ ਗੁਰਦੁਆਰਾ ਰਾਮਗੜ੍ਹੀਆ ਕਪੂਰਥਲਾ ਰੋਡ ਜਲੰਧਰ ਵਿਖੇ ੩ ਅਪਰੈਲ ਨੂੰ ਇਕ ਯਾਦਗਾਰੀ ਕਵੀ ਦਰਬਾਰ ਕਰਵਾਇਆ ਗਿਆ। ਇਸ ਵਿਚ ਜਿਨ੍ਹਾਂ ਕਵੀਆਂ ਨੇ ਪੰਥ ਦੇ ਮਹਾਨ ਜਰਨੈਲ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕੀਤੇ ਉਹ ਹਨ ਸ. ਸੰਤੋਖ ਸਿੰਘ ਸਫਰੀ, ਸ੍ਰੀ ਚਰਨ ਸਿੰਘ ਸਫਰੀ, ਰਜਿੰਦਰ ਸਿੰਘ ਜੋਸ਼, ਜਗਜੀਤ ਸਿੰਘ ਕੋਮਲ, ਚਰਨ ਸੀਚੇਵਾਲਵੀ, ਬਲਵੰਤ ਸਿੰਘ ਨਿਰਵੈਰ, ਹਰਭਜਨ ਸਿੰਘ ਸਾਜਨ, ਤੁਲੀ ਫਕੀਰ ਚੰਦ ਅਤੇ ਸਤਨਾਮ ਸਿੰਘ ਕੋਮਲ। ਕਵੀ ਦਰਬਾਰ ਨੂੰ ਸੁਣਨ ਲਈ ਜਲੰਧਰ ਤੋਂ ਇਲਾਵਾ ਕਪੂਰਥਲਾ, ਹੁਸ਼ਿਆਰਪੁਰ, ਫਗਵਾੜਾ ਅਤੇ ਲੁਧਿਆਣਾ ਤੋਂ ਵੀ ਸੰਗਤ ਹੁੰਮ-ਹੁਮਾ ਕੇ ਪਹੁੰਚੀ ਹੋਈ ਸੀ। ਇਸ ਮੌਕੇ ਰਾਮਗੜ੍ਹੀਆ ਵਿਰਾਸਤ ਜਲੰਧਰ ਵੱਲੋਂ ਕਵੀਆਂ ਦਾ ਸਨਮਾਨ ਕੀਤਾ ਗਿਆ ਅਤੇ ਸ. ਚੰਨਣ ਸਿੰਘ ਵਿਲਖੂ ਚੇਅਰਮੈਨ ਸਤਲੁਜ ਮੋਟਰਜ਼ ਵੱਲੋਂ ਰਾਮਗੜ੍ਹੀਆ ਸਮਾਜ ਦੀਆਂ ਪ੍ਰਮੁੱਖ ਸ਼ਖਸੀਅਤਾਂ ਡਾ. ਬਲਵਿੰਦਰ ਸਿੰਘ, ਇੰਜੀਨੀਅਰ ਆਈ. ਜੇ. ਸਿੰਘ, ਇੰਜੀਨੀਅਰ ਐਸ. ਐਸ. ਅਜੀਮਲ, ਬਹਾਦਰ ਸਿੰਘ ਉਲੰਪੀਅਨ (ਸ਼ਾਟਪੁੱਟ), ਡਾ. ਸ਼ਿੰਗਾਰਾ ਸਿੰਘ, ਇੰਜੀਨੀਅਰ ਐਚ.ਐਸ. ਸਾਗਰ, ਮਨਜੀਤ ਸਿੰਘ ਵਿਰਕ (ਏ.ਡੀ.ਸੀ), ਪ੍ਰਿਤਪਾਲ ਸਿੰਘ, ਕੁਲਦੀਪ ਸਿੰਘ ਬੇਦੀ, ਨਿਰਮਲ ਸਿੰਘ ਅਤੇ ਆਰਟਿਸਟ ਮਧੂਸੂਦਨ ਆਦਿ ਦਾ ਸਨਮਾਨ ਵੀ ਕੀਤਾ ਗਿਆ। ਲੰਗਰ ਵਰਤਾਉਣ ਦੀ ਸੇਵਾ ਨੌਜਵਾਨ ਸੇਵਕ ਦਲ ਜਲੰਦਰ ਅਤੇ ਜਲ ਦੀ ਸੇਵਾ ਭਾਈ ਘਨੱਈਆ ਸੇਵਕ ਦਲ ਜਲੰਧਰ ਵੱਲੋਂ ਸ਼ਰਧਾ ਨਾਲ ਨਿਭਾਈ ਗਈ। ਸਟੇਜ ਦਾ ਸੰਚਾਲਨ ਸ. ਪ੍ਰਿਤਪਾਲ ਸਿੰਘ ਵੱਲੋਂ ਵਧੀਆ ਢੰਗ ਨਾਲ ਨਿਭਾਇਅਆ ਗਿਆ।

*—ਅਜੀਤ ੫.੪.੨੦੦੫*

## ਪੁਸਤਕ ਖਿੱਲਰੇ ਪੱਤਰੇ ਰੀਲੀਜ਼

ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ ਵੱਲੋਂ ਲਿਖਿਤ ਪੁਸਤਕ ਖਿਲਰੇ ਪੱਤਰੇ ਸ੍ਰੀ ਭੈਣੀ ਸਾਹਿਬ ਵਿਚ ੨੯ ਮਾਰਚ ੨੦੦੫ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੀਲੀਜ਼ ਕੀਤੀ। ਇਸ ਬਾਰੇ ਜਾਣਕਾਰੀ ਦਿੱਤੀ ਸ. ਹਰਪਪਾਲ ਸਿੰਘ ਸੇਵਕ ਨੇ ਅਤੇ ਪ੍ਰੋ. ਤਾਰਾ ਸਿੰਘ ਅਨਜਾਣ ਨੇ ਸਰਗਰਸ ਉਦਮ ਕੀਤਾ।

ਇਕ ਅਪਰੈਲ ੨੦੦੫ ਜਲੰਧਰ ਵਿਚ ਡਾ. ਵਰਿਆਮ ਸਿੰਘ ਸੰਧੂ ਹੋਰਾਂ ਦੇ ਘਰ ਹੈ ਤਾਂ ਇਕ ਨਿਜੀ ਸਮਾਗਮ ਸੀ ਪਰ ਬਣ ਗਿਆ ਸਾਰਵਜਨਕ। ਕੈਨੇਡਾ ਵਸਦੇ ਮਿੱਤਰ ਹਰਦੇਵ ਵਿਰਕ (ਅਮਰਾਸਰ ਸਰਸਾ) ਵਾਲੇ ਭਾਰਤ ਆਏ ਹਨ। ਉਹਨਾਂ ਦੇ ਮਿੱਤਰ ਮੰਡਲ ਨੇ ਇੱਕਠੇ ਮਿਲ ਬੈਠਣ ਫੈਸਲਾ ਕੀਤਾ। ਸੰਧੂ ਸਾਹਿਬ ਦੇ ਘਰ ਵਿਚ ਦੂਰੋਂ ਨੇੜਿਓਂ ਮਿੱਤਰ ਜਨ ਇਕੱਠੇ ਹੋਏ। ਹਰਦੇਵ ਵਿਰਕ, ਡਾ. ਰਘਬੀਰ ਸਿੰਘ ਸਿਰਜਣਾ, ਜਤਿੰਦਰ ਪੰਨੂ, ਸੁਕੀਰਤ, ਡਾ. ਬਲਦੇਵ, ਧਾਲੀਵਾਲ ਡਾ. ਚਮਨ ਲਾਲ ਪਹਿਲਵਾਨ ਕਰਤਾਰਸਿੰਘ ਡਾਇਰੈਕਟਰ ਸਪੋਰਟਸ ਵਿਭਾਗ ਪੰਜਾਬ, ਰਣਧੀਰ ਸਿੰਘ ਧੀਰਾ, ਪਾਕਿਸਤਾਨ ਤੋਂ ਆਏ ਮਹਿਮਾਨ ਪਹਿਲਵਾਨ ਵੀ ਆਏ। ਲੁਧਿਆਣਾ ਤੋਂ ਸੁਰਜੀਤ ਪਾਤਰ ਗਾਇਕ ਦੇਵ ਦਿਲਦਾਰ ਵੀ ਸਾਥੀਆਂ ਨਾਲ ਆਏ। ਸ. ਦੀਦਾਰ ਸਿੰਘ ਪਰਦੇਸੀ ਵੀ ਆਏ ਅਤੇ ਇੰਗਲੈਂਡ ਤੋਂ ਅਵਤਾਰ ਉਪਰ ਵੀ ਸਨ। ਦੇਸ਼ ਭਗਤ ਯਾਦਗਾਰ ਹਾਲ ਤੋਂ ਕਾਮਰੇਡ ਨੌਨਿਹਾਲ ਅਤੇ ਗੁਰਮੀਤ ਵੀ ਹਾਜ਼ਰ ਹੋ ਗਏ। ਲਾਇਲਪੁਰ ਖਾਲਸਾ ਕਾਲਜ ਦੇ ਮਾਨਯੋਗ ਪ੍ਰਿੰਸੀਪਲ ਸਾਹਿਬ ਸ. ਸੁਖਬੀਰ ਸਿੰਘ ਚੱਠਾ ਵੀ ਆਏ। ਡਾ. ਜਸਵੀਰ ਦੁਸਾਂਝ, ਡਾ. ਸੁਖਪਾਲ ਸਿੰਘ ਥਿੰਦ, ਡਾ. ਕੁਲਵੰਤ ਸਿੰਘ ਸੰਧੂ, ਪ੍ਰੋ. ਜਗੀਰ ਕਾਹਲੋਂ, ਪ੍ਰੋ. ਮੁਖਤਿਆਰ ਸਿੰਘ, ਸ. ਜੈਪਾਲ ਸਿੰਘ ਚੱਠਾ, ਸ. ਮਨੀ ਸਿੰਘ ਢਿਲੋਂ, , ਡਾ. ਸੁਰਜੀਤ, ਬਲਵਿੰਦਰ ਗਰੇਵਾਲ, ਬਲਜਿੰਦਰ ਨਸਰਾਲੀ ਅਤੇ ਕੁੱਝ ਹੋਰ ਦੋਸਤ ਵੀ ਇਕੱਤਰ ਹੋ ਗਏ। ਵਾਰਵਾ ਸਾਹਿਤਕ ਦੋਸਤ ਇਕੱਠੇ ਹੋ ਗਏ। ਡਾ. ਸੁਰਜੀਤ ਪਾਤਰ ਦੀਆਂ ਗਾਈਆਂ ਕਵਿਤਾਵਾਂ, ਦੇਵ ਦਿਲਦਾਰ, ਦੀਦਾਰ ਸਿੰਘ ਪਰਦੇਸੀ ਅਤੇ ਅਵਤਾਰ ਉਪਲ ਵੱਲੋਂ ਗੀਤ ਸੰਗੀਤ ਹੋਇਆ। ਡਾ. ਵਰਿਆਮ ਸੰਧੂ ਨੇ ਸਭ ਦਾ ਆਦਰ ਮਾਨ ਸਤਿਕਾਰ ਕੀਤਾ ਅਤੇ ਜੀਓ ਆਇਆ ਕਿਹਾ। ਡਾ. ਸੰਧੂ ਨੇ ਜਗਦੀਸ਼ ਸਿੰਘ ਵਰਿਆਮ ਦੁਆਰਾ ਲਿਖੀ ਪੁਸਤਕ 'ਖਿਲਰੇ ਪੱਤਰੇ' ਦਾ ਤੁਆਰਫ ਕਰਾਇਆ ਅਤੇ ਜਲੰਧਰ ਵਿਚ ਇਸ ਦਾ ਸੁਆਗਤ ਕੀਤਾ। ਰਸਮੀ ਤੌਰ ਤੇ ਡਾ. ਪਾਤਰ, ਪ੍ਰਿੰਸੀਪਲ ਚੱਠਾ ਸਾਹਿਬ, ਸ. ਕਰਤਾਰ ਸਿੰਘ, ਵਰਿਆਮ ਸਿੰਘ ਸੰਧੂ ਨੇ ਆਏ ਸਾਹਿਤ ਸੰਗੀਤ ਪ੍ਰੇਮੀਆਂ ਦੇ ਸਨ ਮੁਖ ਪੁਸਤਕ ਨੂੰ ਕੀਤਾ ਇਸ ਤਰ੍ਹਾਂ ਇਹ ਘਰੇਲੂ ਸਮਾਗਮ ਸਾਹਿਤ ਸੰਗੀਤ ਦੀ ਇਕ ਛੋਟੀ ਜਿਹੀ ਕਾਨਫਰੰਸ ਹੋ ਨਿਬੜਿਆ।

# ਪ੍ਰਤੀਕਿਰਿਆ

## ਨਾਮਧਾਰੀ ਸ਼ਹੀਦਾਂ ਦੀ ਸੂਚੀ

*—ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ*

ਦਾਸ, ਸਤਿਕਾਰ ਯੋਗ ਭੈਣ ਜੀ, ਸੂਬਾ ਸੁਰਿੰਦਰ ਕੌਰ ਖਰਲ ਹੋਰਾਂ ਦਾ ਰਿਣੀ ਹੈ ਜਿਨ੍ਹਾਂ ਨੇ ੧੨ ਸਾਲ ਦੀ ਘਾਲਨਾ ਘਾਲ ਕੇ ਸ਼ਹੀਦਾਂ ਦੇ ਪਰਿਵਾਰਾਂ ਦੀ ਸ਼ਨਾਖਤ ਕੀਤੀ ਹੈ ਤੇ ਉਹਨਾਂ ਦੇ ਸਮਾਜਿਕ, ਪਰਿਵਾਰਿਕ ਪਿਛੋਕੜ ਬਾਰੇ ਬਹੁਮੁਲੀ ਜਾਣਕਾਰੀ ਹਾਸਲ ਕਰਕੇ ਸਾਨੂੰ ਬੈਠੇ ਬਿਠਾਇਆਂ ਨੂੰ ਪਹੁੰਚਾਈ ਹੈ।

ਮੈਂ ਘਟੋ-ਘਟ ੭-੮ ਸਾਲਾਂ ਤੋਂ ਸੂਬਾ ਜੀ ਤੇ ਉਹਨਾਂ ਦੇ ਸਤਿਕਾਰ ਯੋਗ ਪਤੀ ਸ. ਭਗਵੰਤ ਸਿੰਘ ਜੀ ਨਾਲ ਸੰਪਰਕ ਵਿਚ ਰਿਹਾ ਹਾਂ। ਉਹਨਾਂ ਨੇ ਦਾਸ ਦੇ ਘਰ ਦਰਸ਼ਨ ਦੇਣ ਦੀ ਕਿਪਾਲਤਾ ਵੀ ਕੀਤੀ ਹੈ। ਪਿਛੇ ਜਹੇ ਮਈ ੨੦੦੪ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਸੈਮੀਨਾਰ ਤੇ ਵੀ ਦਰਸ਼ਨ ਮੇਲੇ ਹੋਏ ਸਨ।

ਪਰ ਜਿੱਥੋਂ ਤੀਕ ਇਸ ਸੂਚੀ ਦੀ ਪ੍ਰਮਾਨਿਕਤਾ ਦਾ ਸੰਬੰਧ ਹੈ, ਦਾਸ ਦੇ ਕੁੱਝ ਸ਼ੰਕੇ ਹਨ, ਜੋ ਨਿਮ੍ਰਤਾ ਸਹਿਤ ਆਪ ਸਾਰਿਆਂ ਨਾਲ ਸਾਂਝੇ ਕਰਨ ਦੀ ਆਗਿਆ ਚਾਹਾਂਗਾ।

ਪਹਿਲੀ ਗੱਲ ਤਾਂ ਇਹ, ਕਿ ੭ ਦਸੰਬਰ ੨੦੦੪, ਨੂੰ ਭੈਣੀ ਸਾਹਿਬ ਕੀਤੀ ਗਈ ਨਿਰਣਾਇਕ ਬੈਠਕ ਬਾਰੇ ਦਾਸ ਨੂੰ ੭ ਦਸੰਬਰ ਸਵੇਰੇ ਭੈਣ ਜੀ ਦਾ ਰੋਪੜ ਤੋਂ ਫੋਨ ਆਇਆ , ਕਿ ਅੱਜ ਭੈਣੀ ਸਾਹਿਬ ਏਸ ਬਾਰੇ ਮੀਟਿੰਗ ਹੈ— ਮੈਨੂੰ ਏਸ ਬਾਰੇ ਬਿਲਕੁਲ ਕੋਈ ਅਗਾਊਂ ਇਤਲਾਹ ਨਾ ਦਿੱਤੀ ਹੋਈ ਹੋਣ ਕਰਕੇ ਤੇ ਮੰਗਲਵਾਰ ਹਾਈ ਕੋਰਟ ਛੁੱਟੀ ਨਾ ਹੋਣ ਕਰਕੇ ਮੈਂ ਹਾਜ਼ਰ ਨਹੀਂ ਹੋ ਸਕਦਾ ਸੀ। ਅਜੇਹੀ ਮੀਟਿੰਗ ਵਿਚ ਪੂਰੀ ਤਿਆਰੀ ਕਰ ਕੇ ਹੀ ਅਰਥਭਰਪੂਰ ਸ਼ਮੂਲੀਅਤ ਕੀਤੀ ਜਾ ਸਕਦੀ ਹੈ, ਨਿਰੀ ਹਾਜ਼ਰੀ ਭਰ ਕੇ ਨਹੀਂ।

ਦੂਜੀ ਇਹ ਕਿ ਦਾਸ ਨੇ ਅੱਜ ਤੋਂ ਪੰਜ ਸਾਲ ਪਹਿਲਾਂ ਫਰਵਰੀ ੨੦੦੦ ਦੇ ਵਰਿਆਮ ਵਿਚ ਪਹਿਲੀ ਵਾਰ ਆਪਣੇ ਵੱਲੋਂ ਤਿਆਰ ਕੀਤੀ ਸੂਚੀ ਪੇਸ਼ ਕੀਤੀ ਸੀ। ਉਸ ਬਾਰੇ ਸੂਬਾ ਜੀ ਨੂੰ ਮੈਂ ਪੂਰੇ ਵਿਸਥਾਰ ਤੇ ਆਧਾਰ ਪਹੁੰਚਾਏ ਸਨ। ਜਿਨ੍ਹਾਂ ਦੀ ਬਿਨਾਂ ਤੇ ਮੈਂ ਇਹ ਸੂਚੀ ਬਨਾਈ ਸੀ, ਮਾਨਯੋਗ ਸ. ਜਸਵਿੰਦਰ ਸਿੰਘ ਜੀ ਨਾਲ ਵੀ ਸੰਪਰਕ ਕੀਤਾ ਸੀ।

ਤੀਜੀ ਇਹ ਕਿ ਫਰਵਰੀ ੨੦੦੪ ਵਿਚ ਫੇਰ ਏਸੇ ਮੁੱਦੇ ਤੇ ਲੇਖ 'ਵਰਿਆਮ' ਵਿਚ ਮੇਰੇ ਵੱਲੋਂ ਆਇਆ ਸੀ— "ਕੂਕੇ ਸ਼ਹੀਦਾਂ ਦੀ ਸ਼ਨਾਖਤ— ਇਕ ਵੰਗਾਰ"।

ਮੈਂ ਆਪਣੀ ਲਿਸਟ ਬਾਰੇ, ਖੁਦ ਹੀ ਲਿਖਿਆ ਸੀ ਕਿ " ਸਵਾਲ ਕੀਤਾ ਜਾ ਸਕਦੈ ਕਿ ਕੀ ਮੈਂ ਦਾਅਵੇ ਨਾਲ ਕਹਿ ਸਕਦਾਂ ਕਿ ਇਹ ਸੂਚੀ ਟਕਸਾਲੀ ਸਬੂਤਾਂ ਤੇ ਆਧਾਰਤ ਹੈ— ਮੇਰਾ ਜਵਾਬ ਹੈ ਨਹੀਂ, ਇਹ ਕੇਵਲ ਸੰਭਾਵਨਾਵਾਂ ਤੇ ਸੀਮਤ ਸਾਧਨਾਂ ਤੇ ਹੀ ਆਧਾਰਤ ਹੈ...ਪਰ ਮੇਰੀ ਤੁਛ ਰਾਏ ਅਨੁਸਾਰ ਕੁਝ ਘਾਟਿਆਂ ਸ਼ੰਕਿਆਂ ਦੇ ਬਾਵਜੂਦ ਨਾ ਹੋਣ ਨਾਲੋਂ ਬਿਹਤਰ ਹੈ। ਉਪਰੰਤ ਮੈਂ ਆਪਣੇ ਸੂਤਰਾਂ ਦੇ ਆਧਾਰ ਤੇ ਏਸ ਵਿਸ਼ੇ ਤੇ ਸੰਬੰਧਤ ਧਿਰਾਂ ਨਾਲ ਖੁਲ੍ਹੇ ਵਿਚਾਰ ਵਟਾਂਦਰੇ ਲਈ ਤਿਆਰ ਹਾਂ, ਤਾਕਿ ਸਾਰੇ ਸ਼ੰਕੇ ਦੂਰ ਕੀਤੇ ਜਾ ਸਕਣ।

ਉਪਰੰਤ ਏਸ ਖੋਜ ਨੂੰ ਦਸੰਬਰ ੨੦੦੨ ਵਿਚ ਕਿਸੇ ਠੋਸ ਆਧਾਰ ਤੇ ਨੇਪਰੇ ਚਾੜ੍ਹਣ ਲਈ ਵਿਚਾਰ ਬਣਾਇਆ ਕਿ ਕਿਉਂ ਨਾ ਪਟਿਆਲੇ ਰਿਆਸਤ ਦਾ ਰੀਕਾਰਡ ਫਰੋਲਿਆ ਜਾਏ, ਕਿਉਂਕਿ ਪਟਿਆਲੇ ਦੇ ਨਾਇਬ ਨਾਜ਼ਮ ਨੇ ਇਹਨਾਂ ਮਰਜੀਵੜਿਆਂ ਨੂੰ ਰੜ ਪਿੰਡੋਂ ਗਰਿਫਤਾਰ ਕਰ ਕੇ ਸ਼ੇਰਪੁਰ ਰਾਤ ਰੱਖ ਕੇ, ੧੭-੧-੧੮੭੨ ਨੂੰ ਸਵੇਰੇ ਮਲੇਰਕੋਟਲੇ ਪੇਸ਼ ਕੀਤਾ ਸੀ। ਸ਼ਾਇਦ ਇਹਨਾਂ ਦੇ ਨਾਵਾਂ ਦੀ ਏਸ ਤਰ੍ਹਾਂ ਪਹਿਚਾਨ ਹੋ ਸਕੇ। ਤੱਦ ੧੧-੧੨-੨੦੦੩ ਨੂੰ ਪਟਿਆਲੇ ਆਰਕਾਈਵਜ਼ (Archives) ਪਹੁੰਚ ਕੀਤੀ ਤੇ ਕੁੱਝ ਲੋੜੀਂਦੇ ਦਸਤਾਵੇਜ਼ ਹਾਸਲ ਕਰਣ ਵਿਚ ਸਫ਼ਲਤਾ ਮਿਲੀ। ਪਰ ਅਗਲੀ ਖੋਜ ਤੋਂ ਪਹਿਲਾਂ ਹੀ ਪਟਿਆਲੇ ਵਾਲਾ ਰੀਕਾਰਡ ਉਸ ਇਮਾਰਤ ਚੋਂ ਕਢ ਕੇ ਕਿਸੇ ਨਾ ਮਨਾਸਬ ਥਾਂ ਤੇ ਪਹੁੰਚਾ ਕੇ ਖੁੱਡੇ ਲਾ ਦਿੱਤਾ ਗਿਆ। ਜਦੋਂ ਕਿਤੇ ਇਹ ਥਾਂ ਟਿਕਾਣੇ ਆਵੇਗਾ ਤਾਂ ਅੱਗੇ ਕੁਝ ਮਿਲਣ ਦੀ ਆਸ ਕੀਤੀ ਜਾ ਸਕਦੀ ਹੈ।"

ਬਤੌਰ ਇਕ ਨਿਮਾਣੇ ਖੋਜੀ ਦੇ ਮੇਰੀ ਰਾਏ ਇਸ ਨਵੀਂ ਸੂਚੀ ਬਾਰੇ ਵੀ ਓਹੀ ਹੈ— ਜੋ ਮੇਰੇ ਆਪਣੇ ਵੱਲੋਂ ਤਿਆਰ ਕੀਤੀ ਸੂਚੀ ਬਾਰੇ ਹੈ— ਅੱਜੇ ਅੰਤਮ ਨਿਰਣੇ ਤੇ ਪਹੁੰਚਣ ਲਈ ਹੋਰ ਪੰਧ ਤੈਅ ਕਰਨਾ ਲੋੜੀਂਦਾ ਹੈ। ਪਰ ਇਸ ਬਾਰੇ ਖੁਲ੍ਹਾ ਵਿਚਾਰ ਵਟਾਂਦਰਾ ਹੁੰਦੇ ਰਹਿਣਾ ਵੀ ਸ਼ੁਭ ਸੰਕੇਤ ਹੈ। (—ਸੰਪਾਦਕ ਵਰਿਆਮ ਨੂੰ ੨੨ ਅਪਰੈਲ ਨੂੰ ਪ੍ਰੋ. ਵੜੈਚ ਵਲੋਂ ਟੈਲੀਫੋਨ ਤੇ ਸੁਨੇਹਾ ਮਿਲਿਆ ਹੈ ਕਿ ਪਟਿਆਲੇ ਵਾਲਾ ਰਿਕਾਰਡ ਥਾਂ ਟਿਕਾਣੇ ਤੇ ਆ ਗਿਆ ਹੈ। ਇਸ ਦੀ ਸੂਚਨਾ ਮਿਲ ਗਈ ਹੈ ਅਤੇ ਕੁਝ ਪ੍ਰਾਪਤੀ ਦੀ ਆਸ ਮੁੜ ਹੋ ਗਈ ਹੈ।



ਜਲੰਧਰ ਵਿਚ ਪੁਸਤਕ 'ਖਿੱਲਰੇ ਪੱਤਰੇ' ਦੇ ਸੁਆਗਤ ਅਵਸਰ ਸਮੇਂ ਖੱਬੇ ਤੋਂ ਡਾ. ਵਰਿਆਮ ਸਿੰਘ ਸੰਧੂ, ਸ. ਜਗਦੀਸ਼ ਸਿੰਘ ਵਰਿਆਮ (ਲੇਖਕ), ਗਾਇਕ ਕਲਾਕਾਰ ਦੇਵ ਦਿਲਦਾਰ, ਪ੍ਰਿੰਸੀਪਲ ਸੁਖਬੀਰ ਸਿੰਘ ਚੱਠਾ, ਡਾ. ਸੁਰਜੀਤ ਪਾਤਰ, ਪਹਿਲਵਾਨ ਸ. ਕਰਤਾਰ ਸਿੰਘ ਡਾਇਰੈਕਟਰ ਸਪੋਰਟਸ ਵਿਭਾਗ ਪੰਜਾਬ, ਪਾਕਿਸਤਾਨ ਤੋਂ ਆਏ ਮਿੱਤਰ ਪਹਿਲਵਾਨ ਅਤੇ ਡਾ. ਬਲਦੇਵ ਧਾਲੀਵਾਲ... ਆਦਿ।



ਸੰਸਾਰ ਪ੍ਰਸਿਧ ਸਿਤਾਰ ਵਾਦਕ ਉਸਤਾਦ ਰਈਸ ਖਾਂ ਪਿਛਲੇ ਦਿਨੀਂ ਏ.ਪੀ.ਜੇ. ਕਾਲਜ ਜਲੰਧਰ ਵਿਚ ਪ੍ਰੋਗਰਾਮ ਤੋਂ ਪਹਿਲਾਂ ਕਲਾ ਪ੍ਰਦਾਰਸ਼ਨੀ ਦੇਖਦੇ ਹੋਏ । ਨਾਲ ਖੜੇ ਹਨ ਸੰਗੀਤ ਸ਼ਾਸਤਰੀ ਪੰਡਿਤ ਸ਼ੰਕਰ ਲਾਲ ਮਿਸ਼ਰਾ, ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਪ੍ਰਿੰਸੀਪਲ ਵੀਨਾ ਦਾਦਾ ਆਦਿ।

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 May -2005

# ਖਿੱਲਰੇ ਪੱਤਰੇ

ਜਗਦੀਸ਼ ਸਿੰਘ ਵਰਿਆਮ

.......ਇਸ ਰਚਨਾ ਵਿੱਚ ਲੋਹੜੇ ਦੀ ਰਵਾਨੀ ਹੈ ਤੇ ਜ਼ਿੰਦਗੀ ਤੇ ਵਰਤਾਰਿਆਂ ਨੂੰ ਬਹੁਤ ਡੂੰਘਾ ਉੱਤਰ ਕੇ ਵੇਖ ਸਕਣ ਦੀ ਨੀਝ ਵੀ। ਇਸ ਵਿੱਚ ਵੰਡ ਤੋਂ ਪਹਿਲਾਂ ਦੇ ਪੰਜਾਬ ਦੇ ਸੰਗਠਿਤ ਭਾਈਚਾਰੇ ਤੇ ਮੁੱਹਬਤਾਂ ਦੇ ਮਾਹੌਲ ਦਾ ਹੌਲੀ ਹੌਲੀ ਨਫ਼ਰਤ ਦੀ ਅੱਗ ਵਿੱਚ ਝੁਲਸ ਜਾਣ ਦਾ ਮਾਰਮਿਕ ਵਰਣਨ ਵੀ ਹੈ ਤੇ ਕਾਫਲਿਆਂ ਵਿੱਚ ਆ ਜਾ ਰਹੇ ਲੋਕਾਂ ਦਾ ਦਿਲਾਂ ਨੂੰ ਝੂਣ ਤੇ ਹਲੂਣ ਦੇਣ ਵਾਲਾ ਦਰਦਨਾਕ ਬਿਰਤਾਂਤ ਵੀ। ਇਹ ਬਿਰਤਾਂਤ ਚੇਤਿਆਂ ਵਿੱਚ ਤਾਂ ਸਦਾ ਲਈ ਸਥਿਰ ਹੋ ਹੀ ਜਾਂਦਾ ਹੈ ਸਗੋਂ ਇਸ ਵਿੱਚ ਉਸ ਸੰਕਟ ਕਾਲੀਨ ਦੌਰ ਅੰਦਰ ਮਾਨਵੀ ਮੁੱਲਾਂ ਦੇ ਗਰਕ ਜਾਣ ਦੀ ਅਤੇ ਪੰਜਾਬ ਦੀ ਜਗਦੀ ਜਾਗਦੀ ਆਤਮਾ ਦੀ ਗਵਾਹੀ ਵੀ ਨਾਨ ਨਾਲ ਪਈ ਵਿਖਾਈ ਦਿੰਦੀ ਹੈ।

'ਖਿਲਰੇ ਪੱਤਰੇ' ਵਿੱਚ ਆਜ਼ਾਦੀ ਤੋਂ ਬਾਅਦ ਉੱਠੀਆਂ ਲਹਿਰਾਂ ਤੇ ਵਿਚਾਰਾਂ ਦੇ ਟਕਰਾਵਾਂ-ਤਣਾਵਾਂ ਦਾ ਬਿਆਨ ਵੀ ਹੈ ਅਤੇ ਹੌਲੀ ਹੌਲੀ ਉੱਸਰ ਰਹੀ ਸਭਿੱਅਤਾ ਦਾ ਵੀ..........

—ਡਾ. ਵਰਿਆਮ ਸਿੰਘ ਸੰਧੂ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289